


ਜਨਵਰੀ-ਫਰਵਰੀ, 2001

# ਤਰਕਸ਼ੀਲ

* ਬ੍ਰਹਮਲੀਨ ਹੋਣਾ ਇਕ ਧੋਖਾ
* ਕੀ ਖਾਈਏ - ਕਿਨ੍ਹਾ ਖਾਈਏ !
* ਅੰਗ ਤਬਦੀਲੀ
* ਸਿਆਸੀ ਆਗੂਆਂ ਦੇ ਭੇਖ
* ਮੈਂ ਇਟਲੀ ਨਹੀਂ ਜਾਣਾ

ਤੇ ਹੋਰ ਦਿਲਚਪਸ ਸਮੱਗਰੀ

ਆਓ !
ਨਵੇਂ ਸਾਲ ਦੀ ਆਮਦ 'ਤੇ
ਮਨੁੱਖਤਾ ਲਈ ਕੁਝ ਚੰਗਾ ਤੇ ਨਵਾਂ
ਕਰਨ ਦਾ ਪ੍ਰਣ ਕਰੀਏ

10/-

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ........................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

## ਤਤਕਰਾ



## ਧਰਮ ਤੋੜਦੈ ਜੋੜਦਾ ਨਹੀਂ

ਹਰਜਿੰਦਰ ਆਰਟਿਸਟ

ਲੋਕੀਂ ਆਖਦੇ ਨੇ ਧਰਮ ਜੋੜਦੈ, ਤੋੜਦਾ ਨਹੀਂ
ਪਰ, ਜਿੰਨਾ ਖੂਨ ਇਨਸਾਨ ਦਾ ਧਰਮ ਰੋੜਦੈ, ਕੋਈ ਹੋਰ ਰੋੜਦਾ ਨਹੀਂ।
ਕਿਉਂਕਿ, ਧਰਮ ਨੇ ਪਾਈਆਂ ਨੇ, ਲੋਕਾਂ ਵਿੱਚ ਵੰਡੀਆਂ,
ਲੱਖਾਂ ਧੀਆਂ ਬੇਇੱਜ਼ਤ ਹੋਈਆਂ ਤੇ ਲੱਖਾਂ ਹੀ ਹੋਈਆਂ ਰੰਡੀਆਂ ।
ਕਿਧਰੋਂ-ਉਧਰੋਂ ਉੱਜੜਕੇ ਜਦੋਂ ਫਿਰ ਵਸਿਆ ਇਨਸਾਨ
ਧਰਮ ਦੀ ਸਦਾ ਹੀ ਉਸਦੇ ਸਿਰ 'ਤੇ ਲਟਕਦੀ ਰਹੀ ਕਿਰਪਾਨ ।
ਓਧਰ ਸ਼ੀਆ-ਸੁੰਨੀ ਦੰਗੇ ਤੇ ਇਧਰ 84 ਦਾ ਘੱਲੂਘਾਰਾ
ਕੰਮ ਇਹ ਧਰਮ ਦਾ ਹੈ, ਕਿਸੇ ਹੋਰ ਦਾ ਨਹੀਂ
ਪਰ ਲੋਕੀਂ ਫਿਰ ਵੀ ਕਹਿੰਦੇ ਨੇ ਧਰਮ ਜੋੜਦੈ, ਤੋੜਦਾ ਨਹੀਂ ।
ਇਹ ਧਰਮ ਹੀ ਸੀ ਜੋ ਸੈਂਕੜੇ ਸਾਲ ਮਿਹਨਤਕਸ਼ਾਂ ਨੂੰ ਸੂਦਰ ਕਹਿਕੇ ਪੁਕਾਰਦਾ ਰਿਹੈ,
ਇਹ ਧਰਮ ਹੀ ਸੀ ਜੋ ਮਰ ਚੁੱਕੇ ਦੀ ਵਿਧਵਾ ਨੂੰ ਸਤੀ ਕਹਿਕੇ ਸਾੜਦਾ ਰਿਹੈ,
ਜਦੋਂ ਮਸੂਮ ਬੱਚਿਆਂ ਨੂੰ ਨੀਹਾਂ ਵਿਚ ਚਿਣਾਇਆ ਗਿਆ
ਤਾਂ ਉਦੋਂ ਵੀ ਇੱਕ ਧਰਮ ਦੂਜੇ ਧਰਮ ਨੂੰ ਲਲਕਾਰਦਾ ਰਿਹੈ,
ਬੱਸਾਂ 'ਚੋਂ ਕੱਢ-ਕੱਢ ਕੇ ਬੇਦੋਸ਼ਿਆਂ ਨੂੰ ਮਾਰਨਾ
ਕੰਮ ਤਾਂ ਇਹ ਵੀ ਧਰਮ ਦਾ ਹੈ, ਕਿਸੇ ਹੋਰ ਦਾ ਨਹੀਂ
ਮੈਂ ਇਸੇ ਲਈ ਕਹਿੰਦਾ ਹਾਂ ਕਿ ਧਰਮ ਤੋੜਦੈ, ਜੋੜਦਾ ਨਹੀਂ ।

ਇਕ ਅਧਿਆਪਕ ਅਨੰਤ 'ਤੱਕ ਪ੍ਰਭਾਵ ਪਾਉਂਦਾ; ਇਹ ਕੋਈ ਨਹੀਂ ਦੱਸ ਸਕਦਾ ਕਿ ਉਸਦਾ ਪ੍ਰਭਾਵ ਕਿੱਥੇ ਖਤਮ ਹੁੰਦਾ ਹੈ। ਹੈਨਰੀ ਐਡਮਜ਼


**ਸੰਪਾਦਕੀ ਕਾਮੇ**
ਰਾਜਪਾਲ ਸਿੰਘ
ਵਿਜੇ ਬੰਬੇਲੀ
ਰਾਮ ਸਵਰਨ ਸਿੰਘ
ਮਾ:ਬਲਬੀਰ ਸਿੰਘ ਪਰਵਾਨਾ

**ਮੁੱਖ ਪ੍ਰਬੰਧਕ** : ਸੁਖਵਿੰਦਰ ਬਾਗਪੁਰ
01821-61338(O) & 71438 (R)

**ਟਾਈਪ ਸੈਟਿੰਗ ਅਤੇ ਡੀਜ਼ਾਇਨਿੰਗ**
ਹੇਮਰਾਜ ਸਟੈਨੋ & ਨਰਿੰਦਰ ਛੀਨੀਵਾਲੀਆ

ਚੰਦੇ ਲਾਈਫ : 500
ਸਾਲਾਨਾ : 50
ਵਿਦੇਸ਼ ਸਲਾਨਾ : 6 ਪੌਂਡ ਜਾਂ 10 ਡਾਲਰ
ਵਿਦੇਸ਼ ਲਾਈਫ : 2500 ਰੁਪਏ

**ਸੰਪਰਕ, ਰਚਨਾਵਾਂ ਅਤੇ ਚੰਦੇ ਭੇਜਣ ਲਈ ਪਤਾ :-**
ਮੁੱਖ ਦਫਤਰ, ਤਰਕਸ਼ੀਲ ਸੁਸਾਇਟੀ,
ਪੰਜਾਬ(ਰਜਿ:), ਤਰਕਸ਼ੀਲ ਚੌਂਕ,
ਬਰਨਾਲਾ -148101
0167- 3941466

ਵਿਦੇਸ਼ਾਂ ਤੋਂ ਮੈਗਜ਼ੀਨ ਲਈ ਚੰਦੇ ਜਾਂ ਸਹਾਇਤਾ ਭੇਜਣ ਵਾਸਤੇ ਚੈਕ ਜਾਂ ਡਰਾਫਟ ਜਾਂ ਪੋਸਟਲ ਆਰਡਰਾਂ ਤੇ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ :) ਲਿਖਕੇ ਭੇਜਿਆ ਜਾਵੇ ।

**ਸੰਪਾਦਕ, ਮਾਲਕ, ਛਾਪਕ ਤੇ ਪ੍ਰਕਾਸ਼ਕ**
ਸ੍ਰੀ ਅਵਤਾਰ ਸਿੰਘ, ਐਡਵੋਕੇਟ, ਨੇ ਏਵਰੀ ਪ੍ਰਿੰਟਰਜ਼, ਅੱਡਾ ਹੁਸ਼ਿਆਰਪੁਰ, ਜਲੰਧਰ, ਤੋਂ ਪ੍ਰਿੰਟ ਕਰਵਾ ਕੇ, ਜ਼ਿਲਾ ਕਚਹਿਰੀਆਂ, ਫਰੀਦਕੋਟ ਤੋਂ ਪ੍ਰਕਾਸ਼ਿਤ ਕੀਤਾ ।




## ਸੰਪਾਦਕੀ 2002

ਹਰ ਨਵਾਂ ਵਰ੍ਹਾ, ਵਿਅਕਤੀ ਦੀ ਇਤਿਹਾਸ ਦੀ ਜ਼ਿੰਦਗੀ 'ਚ ਇੱਕ ਮੀਲ-ਪੱਥਰ ਹੁੰਦਾ ਹੈ। ਇੱਥੋਂ, ਅੱਗੇ ਵੱਲ ਦੇਖਿਆਂ, ਅਣ-ਗਾਹਿਆ ਅਮੁੱਕ ਸਫਰ ਪਸਰਿਆ ਨਜ਼ਰ ਆਉਂਦਾ ਹੈ। ਪਿੱਛੇ ਝਾਕਿਆਂ, ਨਿੱਜੀ ਅਤੇ ਸਮੂਹਿਕ ਪ੍ਰਾਪਤੀਆਂ-ਅਪ੍ਰਾਪਤੀਆਂ, ਸਿਆਣਪਾਂ ਅਤੇ ਬੇਵਕੂਫੀਆਂ ਦੀ ਝਲਕ ਦੇਖਣ ਨੂੰ ਮਿਲਦੀ ਹੈ।ਇਸ ਵਿੱਚ ਦੁਬਿਧਾਵਾਂ, ਲਾਲਸਾਵਾਂ, ਢਿੱਲ-ਮੱਠਪੁਣਾ, ਲਾਪਰਵਾਹੀ ਸਾਰਾ ਕੁੱਝ ਰਲਿਆ-ਮਿਲਿਆ ਹੁੰਦਾ ਹੈ। ਅਸੀਂ ਟ੍ਰੈਫਿਕ ਵਿੱਚ ਹੀ ਨਹੀਂ, ਹਰ ਤਰ੍ਹਾਂ ਦੀ ਆਦਰਸ਼ਹੀਣਤਾ ਦੇ ਘੜਮੱਸ ਵਿੱਚ ਵੀ ਫਸਿਆ ਮਹਿਸੂਸ ਕਰਦੇ ਹਾਂ। ਅਜ਼ਾਬ ਆਲਮ ਹੈ। ਪਹਿਲਾਂ ਸਿਰਫ ਲੁੱਟਣ ਵਾਲੇ ਅਤੇ ਲੁੱਟੇ ਜਾਣ ਵਾਲਿਆਂ ਬਾਰੇ ਸੁਣੀਂਦਾ ਸੀ। ਹੁਣ ਲੁੱਟੇ ਜਾਣ ਵਾਲਿਆਂ ਨੇ ਕੁੱਝ ਹੋਰ ਲੱਛਣ ਗ੍ਰਹਿਣ ਕਰ ਲਏ ਹਨ। ਉਹ ਆਪਦੇ ਸ਼ੋਸ਼ਣ ਨੂੰ ਜਰਨਾ ਗਿੱਝ ਗਏ ਹਨ। ਉਨ੍ਹਾਂ ਨੇ ਇਸ ਵਿੱਚ ਰੰਗ ਭਰਨਾ ਸਿੱਖ ਲਿਆ ਹੈ। ਅੱਜ ਕੁਰਪਟ ਅਤੇ ਕਾਮਯਾਬ ਵਿਅਕਤੀ, ਲੁੱਟਣ ਅਤੇ ਲੁੱਟੇ ਜਾਣ ਵਾਲਿਆਂ ਦੀ ਨਜ਼ਰ ਵਿੱਚ ਸਤਿਕਾਰ ਦਾ ਪਾਤਰ ਹੈ। ਕਿਸੇ ਨੂੰ ਆਪਣੇ ਭਰਿਸ਼ਟ ਹੋਣ ਬਾਰੇ ਕੋਈ ਨਮੋਸ਼ੀ ਨਹੀਂ। ਉਸਨੂੰ ਆਪਦੀ ਕਮੀਨਗੀ ਲਕੋਣ ਦੀ ਲੋੜ ਨਹੀਂ। ਬਹੁ-ਸੰਮਤੀ ਉਸੇ ਵਾਂਗ ਮੁੱਖ ਧਾਰਾ ਵਿੱਚ ਸ਼ਾਮਲ ਹੋਣਾ ਲੋਚਦੀ ਹੈ। ਬਹੁਤੇ ਇਨਕਲਾਬੀ ਵੀ ਸਾਬਕਾ ਬਣ ਚੁੱਕੇ ਹਨ। ਉਨ੍ਹਾਂ ਦੇ ਮਨਾਂ ਵਿੱਚ ਵੀ 'ਬਾਣੀਆ' ਆ ਬੈਠਾ ਹੈ। ਉਹ ਵੀ ਸੋਚਦੇ ਹਨ, ਕੀ ਖੱਟਿਆ, ਕੀ ਪਾਇਆ ਹੈ ? ਬਹੁਤਿਆਂ ਲਈ ਸਮਾਜਿਕ ਤਬਦੀਲੀ ਦਾ ਕਾਰਜ ਇੱਕ ਆੜ੍ਹਤ ਦੀ ਦੁਕਾਨ ਵਾਂਗ ਬਣ ਚੁੱਕਿਆ ਹੈ। ਗੈਰ-ਇਨਕਲਾਬੀਆਂ ਨੇ ਨਸ਼ਿਆਂ ਦਾ ਸਹਾਰਾ ਲੈ ਲਿਆ ਹੈ। ਕੁੱਝ ਖੁਦਕੁਸ਼ੀਆਂ ਕਰ ਰਹੇ ਹਨ। ਕੁੱਝ ਛੇ ਦਿਨਾਂ ਦੀ ਨੀਰਸ ਅਤੇ ਠੱਗੀ-ਠੋਰੇ ਵਾਲੀ ਜ਼ਿੰਦਗੀ ਭੋਗਦੇ, ਹਫਤਾਵਾਰੀ ਸਤਿਸੰਗ ਵਿੱਚ ਜਾ ਕੇ ਜਿਉਂਦਿਆਂ ਵਿੱਚ ਸ਼ਾਮਲ ਹੋਣਾ ਚਾਹੁੰਦੇ ਹਨ। ਬੱਝਵੀਆਂ ਆਮਦਨਾਂ ਵਾਲੇ ਨਵੇਂ ਪਰਦੇ ਖਰੀਦਦੇ ਹਨ, ਨਵੀਆਂ ਪੁਸ਼ਾਕਾਂ ਲੈਣ ਲਈ ਬਜ਼ਾਰ ਗਾਹ ਮਾਰਦੇ ਹਨ। ਉਹ ਘਰ ਦੀਆਂ ਕੰਧਾਂ ਦੇ ਰੰਗ ਦੀ ਚੋਣ ਲਈ ਪਰਿਵਾਰਕ ਮੀਟਿੰਗਾਂ ਕਰਦੇ ਹਨ। ਸੋਫਾ ਕਿਹੜਾ ਲੈਣਾ ਹੈ, ਇਸਦਾ ਫਿਕਰ ਹੁੰਦਾ ਹੈ। ਸੂਟ ਨਾਲ ਫਬਦੀ ਚੁੰਨੀ ਦੀ ਭਾਲ ਹੁੰਦੀ ਹੈ ਅਤੇ ਕੋਟ ਨਾਲ ਮੇਲ-ਖਾਂਦੀ ਟਾਈ ਦੀ ਵੀ ਚਿੰਤਾ ਹੁੰਦੀ ਹੈ। ਪਰ ਉਹ ਆਪਣੇ ਮਨ ਦੇ ਖਾਨੇ ਬਾਰੇ ਕਦੇ ਨਹੀਂ ਸੋਚਦੇ। ਇਹ ਬਦਰੰਗ ਕਿਉਂ ਹੈ ? ਇਸ ਵਿੱਚ ਕੀ ਪਿਆ ਹੈ। ਕਿੰਨਾ ਸੱਚ ਹੈ, ਕਿੰਨਾ ਝੂਠ ਹੈ ? ਗਲਤ ਵਿਚਾਰਧਾਰਾਵਾਂ ਅਤੇ ਕੱਚੀਆਂ ਭਾਵਨਾਵਾਂ ਉਨ੍ਹਾਂ ਨੂੰ ਰਾਤ-ਦਿਨ ਭਜਾਈ ਫਿਰਦੀਆਂ ਹਨ। ਉਨ੍ਹਾਂ ਨੂੰ ਆਪਣੀ ਆਤਮਿਕ ਗੁਲਾਮੀ ਦਾ ਜ਼ਰਾ ਵੀ ਅਹਿਸਾਸ ਨਹੀਂ ਹੁੰਦਾ। ਬਤੌਰ ਪਾਸ਼, ਉਹ ਇੱਲ੍ਹ ਦੇ ਪੰਜੇ ਵਿੱਚ ਉੱਡ ਰਹੇ ਅਜ਼ਾਦ ਚੂਹੇ ਵਾਂਗ ਹੁੰਦੇ ਹਨ। ਉਨ੍ਹਾਂ ਦੇ ਮਨ ਕੂੜੇ-ਕਬਾੜ ਨਾਲ ਭਰੇ ਪਏ ਹਨ। ਪਰ ਉਹ ਬੌਕਰਾਂ ਲਈ ਡੇਰਿਆਂ ਦੇ ਵਿਹੜੇ ਸਾਫ ਕਰਨ ਵਿੱਚ ਰੁੱਝੇ ਹੋਏ ਹਨ। ਕਿੰਨੀਆਂ ਹੀ ਗੱਲਾਂ ਹਨ, ਕਿੰਨੇ ਹੀ ਮਸਲੇ ਹਨ, ਸਾਡੇ ਵਿੱਚੋਂ ਕਈਆਂ ਦੇ ਮਨਾਂ ਵਿੱਚੋਂ ਅਜਿਹੇ ਸਵਾਲ ਉੱਠ ਸਕਦੇ ਹਨ। ਇਸ ਅੰਨ੍ਹੀ ਦੌੜ, ਇਸ ਖੋਹ-ਖਿੰਝ ਦਾ ਕੀ ਮਤਲਬ ਹੈ ? ਸਾਡਾ, ਇੱਕ ਚੇਤੰਨ ਬੰਦੇ ਦਾ ਇਸ ਵਿੱਚ ਕੀ ਰੋਲ ਹੈ ? ਕੀ ਥਾਂ ਹੈ ? ਅਸੀਂ ਕਿਵੇਂ ਵਿਚਰਨਾ ਹੈ ? ਇਹ ਖੁਸ਼ੀ ਵਿਰਲਿਆਂ ਦੇ ਹਿੱਸੇ ਆਉਂਦੀ ਹੈ, ਜੋ ਆਪਣੀ ਜ਼ਿੰਦਗੀ ਵਿੱਚ, ਆਪਣੇ ਰੋਲ ਨੂੰ ਪਛਾਣਕੇ, ਆਖਰੀ ਸਾਹਾਂ ਤੱਕ ਇਸ 'ਤੇ ਪਹਿਰਾ ਦਿੰਦੇ ਹਨ। ਬਾਕੀਆਂ ਦਾ ਨਜ਼ਰੀਆ, ਹਰ ਨਵੇਂ ਸਾਲ ਕੈਲੰਡਰ ਵਾਂਗ ਬਦਲਦਾ ਹੈ। ਉਨ੍ਹਾਂ ਦੇ ਸਰੋਕਾਰ ਬਦਲਦੇ ਹਨ। ਅਜਿਹੇ ਮੌਸਮੀ "ਮੋਹਤਬਰਾਂ" ਨੇ ਸਾਡੇ ਸਮਾਜ ਦੀ ਪੌੜੀ ਦਾ ਹਰ ਡੰਡਾ ਮੱਲਿਆ ਹੋਇਆ ਹੈ। ਉਹ ਸਕੱਤਰੇਤ ਵਿੱਚ ਹਨ, ਉਹ ਯੂਨੀਵਰਸਿਟੀਆਂ ਵਿੱਚ ਹਨ, ਉਹ ਸਕੂਲਾਂ ਵਿੱਚ ਹਨ, ਕਾਲਜਾਂ ਵਿੱਚ ਹਨ ਅਤੇ ਹਰ ਵੱਡੇ ਇਕੱਠ ਦੇ ਪ੍ਰਧਾਨਗੀ ਮੰਡਲ ਵਿੱਚ ਹਨ। ਅਜਿਹੇ ਆਗੂਆਂ ਦਾ ਇੱਕ ਨਮੂਨਾ ਅਫਗਾਨਿਸਤਾਨ ਦੀ ਹਾਲੀਆ ਅਸਥਾਈ ਸਰਕਾਰ ਦਾ ਮੁਖੀ ਹਮੀਦ ਕਰਜਾਈ ਹੈ। ਉਸ ਬਾਰੇ ਦੱਸਿਆ ਗਿਆ ਹੈ ਕਿ ਉਸ ਵਿੱਚ ਰੂੜ੍ਹੀਵਾਦੀ ਅਤੇ ਆਧੁਨਿਕਤਾ ਦੇ ਸਾਰੇ ਗੁਣ ਅਤੇ ਪ੍ਰਤਿਭਾ ਹੈ। ਉਸਨੇ ਪਹਿਲਾਂ ਕਮਿਊਨਿਸਟਾਂ ਦਾ ਸਾਥ ਦਿੱਤਾ ਅਤੇ ਬਾਅਦ ਵਿੱਚ "ਪਵਿੱਤਰ" ਜੰਗ ਮੌਕੇ ਤਾਲਿਬਾਨ ਨਾਲ ਜਾ ਰਲਿਆ। ਹੁਣ ਅਲਾਂਇੰਸ ਨਾਲ ਰਲਕੇ ਉਹ ਆਰਜ਼ੀ ਸਰਕਾਰ ਦੀ ਪ੍ਰਧਾਨਗੀ ਹਥਿਆਉਣ ਵਿੱਚ ਕਾਮਯਾਬ ਹੋ ਗਿਆ ਹੈ। ਅਜਿਹੇ ਸਖਸ਼ ਇਤਿਹਾਸ ਨੂੰ ਮਿਥਿਹਾਸ ਦੀ ਬੇਦੀ ਤੇ ਕੁਰਬਾਨ ਕਰਨ ਨੂੰ ਤਿਆਰ ਹਨ। ਇਹ ਆਮ ਬੰਦੇ ਨੂੰ, ਉਸਦੇ ਸੱਚ ਜਾਨਣ, ਸੱਚ ਜਿਉਣ ਦੇ ਬੁਨਿਆਦੀ ਹੱਕ ਤੋਂ ਵਾਂਝਿਆ ਕਰਨਾ ਚਾਹੁੰਦੇ ਹਨ। ਉਹ ਉਸਨੂੰ ਤਾਬਿਆ ਵਿੱਚ ਡਿੱਗਿਆ ਰੱਖਣਾ ਚਾਹੁੰਦੇ ਹਨ। ਉਹ ਆਪਦੇ ਪਲੰਘ ਤੋਂ ਲੰਮੇ ਮਹਿਮਾਨ ਦੀਆਂ ਲੱਤਾਂ ਵੱਢਣ ਲਈ ਹੱਥ ਵਿੱਚ ਹਥਿਆਰ ਲਈ ਬੈਠੇ ਹਨ। ਅਜਿਹੇ ਤਾਲਿਬਾਨ ਅਫਗਾਨਿਸਤਾਨ ਵਿੱਚ ਹੀ ਨਹੀਂ ਸਾਡੇ ਮੁਲਕ ਵਿੱਚ ਵੀ ਹਨ। ਨਾਮ ਅਤੇ ਭੇਸ ਬਦਲਕੇ ਦੁਨੀਆਂ ਭਰ ਵਿੱਚ ਖਿੰਡੇ ਹੋਏ ਹਨ। ਬਹੁ-ਸੰਮਤੀ ਨੂੰ ਇਨ੍ਹਾਂ ਦੀ ਤੇਜ਼ ਰਫਤਾਰੀ ਨੇ ਕਾਇਲ ਕਰ ਰੱਖਿਆ ਹੈ। ਇਹ ਅੱਜ ਦੇ ਸਮੇਂ ਦੇ ਘੋੜੇ ਤੇ ਅਸਵਾਰ ਹਨ। ਇਨ੍ਹਾਂ ਦੀ ਸਰਪਟ ਦੌੜ ਨੇ, ਪੌਣ-ਪਾਣੀ ਅਤੇ ਮਾਹੌਲ ਵਿੱਚ ਧੂੜ ਨਾਲ ਗਰਦੋ-ਗੁਬਾਰ ਕਰ ਛੱਡਿਆ ਹੈ। ਸੱਚ,ਜਾਨਣ, ਜਿਉਣ ਵਾਲੇ ਲੋਕ ਹਾਸ਼ੀਏ 'ਤੇ ਖੜ੍ਹੇ ਤਮਾਸ਼ਾ ਦੇਖ ਰਹੇ ਹਨ। ਉਹ ਕਰਮਯੋਗੀ ਬਣਨ ਦੀ ਥਾਂ ਦਰਸ਼ਕ ਬਣ ਚੁੱਕੇ ਹਨ। ਆਓ, ਇਸ ਨਵੇਂ ਵਰ੍ਹੇ ਵਿੱਚ, ਇਨ੍ਹਾਂ ਦੀ ਸਥਾਨ ਬਦਲੀ ਕਰੀਏ। ਆਪ ਸਮੇਂ ਦੇ ਘੋੜੇ ਦੇ ਸ਼ਾਹ-ਅਸਵਾਰ ਬਣੀਏ ਅਤੇ ਝੂਠ ਦੇ ਸਵਾਰਾਂ ਨੂੰ ਹਾਸ਼ੀਏ ਤੇ ਲਿਆ ਖੜ੍ਹਾ ਕਰੀਏ। ਆਓ, ਆਉਣ ਵਾਲੇ ਵਰ੍ਹੇ ਨੂੰ, ਇਨ੍ਹਾਂ ਦੁਆਰਾ ਉਡਾਈ ਜਾ ਰਹੀ ਹਰ ਤਰ੍ਹਾਂ ਦੀ ਧੂੜ ਤੋਂ ਮੁਕਤ ਕਰੀਏ। ■

ਭਾਰਤ ਦੇ ਪ੍ਰਾਚੀਨ ਦਰਸ਼ਨਾਂ ਵਿਚੋਂ:

# ਮੀਮਾਂਸਾ ਦਰਸ਼ਨ

ਐਸ ਐਸ ਅਜ਼ਾਦ

ਆਮ ਤੌਰ ਉਤੇ ਮੀਮਾਸਾ ਦਾ ਅਰਥ ਹੈ ਅੰਨਭੋਗ। ਉਸ ਸਮੇਂ ਭਾਰਤ ਵਿਚ ਭਾਂਤ ਭਾਂਤ ਦੀਆਂ ਦਾਰਸ਼ਨਿਕ ਸ਼ਾਖਾਵਾਂ ਖੁੰਭਾਂ ਵਾਂਗ ਉਗ ਰਹੀਆਂ ਸਨ, ਜਿੰਨ੍ਹਾਂ ਵਿਚੋ ਪ੍ਰਲੋਭੀ ਵੇਦਾਂਤੀ ਬ੍ਰਾਹਮਣ ਪੁਜਾਰੀਆ ਵਿਚੋਂ ਕੁਝ ਪ੍ਰਲੋਭੀ ਪੁਜਾਰੀਆਂ ਨੇ ਮੀਮਾਂਸਾ ਗ੍ਰੰਥ ਲਿਖੇ। ਇਨਾ ਦਾ ਮੁੱਖ ਮਕਸਦ ਨਾਂ ਕਿਸੇ ਆਤਮਾ, ਪ੍ਰਮਾਤਮਾ ਦੀ ਪ੍ਰਾਪਤੀ ਸੀ ਤੇ ਨਾ ਹੀ ਕਿਤੇ ਭੌਤਿਕਵਾਦੀ ਫਲਸਫੇ ਨੂੰ ਉਤਸ਼ਾਹਤ ਕਰਨਾ ਸੀ। ਉਨ੍ਹਾਂ ਦਾ ਮੁੱਖ ਮੰਤਵ ਬ੍ਰਾਹਮਣਵਾਦੀ ਰੂੜ੍ਹੀਵਾਦੀ ਪ੍ਰੰਪਰਾਵਾਂ ਉਤੇ ਚਲਦੇ ਹੋਏ ਹਵਨ ਯੱਗ ਕਰਵਾਉਣੇ, ਉਨ੍ਹਾਂ ਯੱਗਾਂ ਵਿਚ ਭੌਤਿਕ ਸਮੱਗਰੀ ਦੇ ਚੜ੍ਹਾਵੇ ਤੇ ਪਸ਼ੂਆਂ ਦੀਆਂ ਬਲੀਆਂ ਦੇਣਾ, ਪੁੰਨ ਦਾਨ ਲਈ ਕਰਮ ਕਾਡ ਕਰਕੇ ਵੱਧ ਤੋਂ ਵੱਧ ਧਨ ਮਾਲ ਤੇ ਖਾਦ ਸਮੱਗਰੀ ਇਕੱਠੀ ਕਰਨਾ ਸੀ। ਇਹ ਧਨਾਢ ਮਾਲਕਾਂ, ਸੂਦਖੋਰਾਂ ਤੇ ਵਿਉਪਾਰੀਆਂ ਨੂੰ ਪੁੰਨਦਾਨਾਂ, ਕਰਮਕਾਂਡ ਰਾਹੀਂ ਮਨੋਕਾਮਨਾਵਾਂ ਦੀ ਪੂਰਤੀ ਦੇ ਨਾਉਂ ਹੇਠ ਆਪਣਾ ਹਲਵਾ ਮੰਡਾ ਚਲਾਉਂਦੇ ਸਨ। ਇਹ ਹਵਨ ਯੱਗ ਕਰਨ ਵਾਲੇ ਪੇਸ਼ਾਵਰ ਪੁਜਾਰੀਆਂ ਦੀ ਸ਼ਾਖ ਸੀ। ਇਸ ਦਾ ਮੁੱਖ ਮਕਸਦ ਖਾਓ ਪੀਓ ਤੇ ਮੌਜ ਉਡਾਓ ਤੋਂ ਵਗੈਰ ਕੁਝ ਨਹੀਂ ਸੀ। ਅੱਜ ਵੀ ਇਸ ਸ਼ਾਖ ਦੇ ਅਨੁਆਈ ਵੱਖ ਵੱਖ ਧਰਮਾਂ ਦੇ ਰੂੜ੍ਹੀਵਾਦੀ ਰਿਵਾਜਾਂ ਰਸਮਾਂ ਨੂੰ ਲੈ ਕੇ ਪੁੰਨਦਾਨ ਕਰਵਾਉਣ ਤੇ ਚੜ੍ਹਾਵੇ ਚੜ੍ਹਾਉਣ ਦਾ ਪੁਸ਼ਤੀ ਪੇਸ਼ਾਵਰ ਧੰਦਾ ਕਰਨ ਵਿਚ ਜੁਟੇ ਹੋਏ ਹਨ। ਉਨ੍ਹਾਂ ਵਿਚੋਂ ਪੈਦਾ ਹੋਏ ਕੁਝ ਪੁਜਾਰੀ ਬ੍ਰਾਹਮਣਾ ਵੱਲੋਂ ਕਰਮ ਕਾਂਡ ਨੂੰ ਅਧਾਰ ਬਣਾਕੇ ਸ਼ੁੱਧ ਰੂਪ ਵਿਚ ਕ੍ਰਿਆ ਕਰਮ ਕਰਵਾਉਣ ਲਈ ਮੀਮਾਂਸਾ ਵਰਗੇ ਗ੍ਰੰਥ ਲਿਖਕੇ ਉਨ੍ਹਾਂ ਅੰਦਰ ਆਪਣੇ ਵਿਰੋਧੀਆ ਦੀ ਵੀ ਨਿੰਦਿਆ ਕੀਤੀ ਤਾਂ ਕਿ ਉਨ੍ਹਾਂ ਦੀ ਮਾਣਤਾ ਘੱਟ ਹੋਵੇ। ਇਸ ਤਰ੍ਹਾਂ ਆਪਣੇ ਵਿਰੋਧੀ ਈਸ਼ਵਰਵਾਦੀ ਆਤਮਾਵਾਦੀ ਬ੍ਰਾਹਮਣ ਪੁਜਾਰੀਆਂ ਨੂੰ ਵੀ ਟੇਢੇ ਢੰਗ ਨਾਲ ਨਿੰਦਿਆ ਤਾਂ ਕਿ ਉਨ੍ਹਾਂ ਨੂੰ ਪਰ੍ਹਾ ਧਕੇਲ ਕੇ ਪੁੰਨ ਦਾਨ ਤੇ ਚੜ੍ਹਾਵੇ ਦੇ ਵੱਡੇ ਹਿੱਸੇ ਨੂੰ ਹੜੱਪਿਆ ਜਾਵੇ। ਉਨ੍ਹਾ ਨੇ ਸਭਨਾਂ ਵਰਗਾਂ ਦੀ ਲੁੱਟ ਮਾਰ ਕਰਨ ਲਈ ਮਨ ਇਛਾਵਾਂ ਦੀ ਪੂਰਤੀ ਨੂੰ ਆਪਣੀ ਲੋਟੂ ਵਿੱਦਿਆ ਦਾ ਕੇਂਦਰੀ ਧੁਰਾ ਬਣਾਇਆ। ਮਨੋਕਾਮਨਾਵਾਂ ਦੀ ਪੂਰਤੀ ਲਈ ਸੈਂਕੜੇ ਵਿਧੀਆਂ ਮੰਤਰਾਂ ਦੇ ਜਾਪ ਅਨੇਕਾਂ ਪ੍ਰਕਾਰ ਦੇ ਯੱਗਾਂ ਦੀ ਨਮਾਇਸ਼ ਲਾਈ। ਉਨ੍ਹਾਂ ਦਾ ਦੂਜਾ ਮੰਤਵ ਕਰਮਕਾਂਡਾਂ ਰਾਹੀਂ ਮੂਰਖ ਲੋਕਾਂ ਨੂੰ ਸਵਰਗ ਪਹੁੰਚਾਉਣ ਦੀ ਲਾਲਸਾ ਦੇ ਕੇ ਪੂਜਾ ਵਿਧੀਆਂ ਰਾਹੀਂ ਲੁੱਟਣਾ ਸੀ। ਇਸ ਦੇ ਨਾਲ ਹੀ ਪਿਤਰਾਂ ਨੂੰ ਸ਼ਰਾਧ ਖੁਵਾਉਣ ਦੇ ਹੋਰ ਨਿਵੇਕਲੇ ਢੰਗ ਲੱਭਕੇ ਖਾਣ ਪੀਣ ਦੇ ਢੰਗ ਰਚਾਏ ਗਏ। ਜੋ ਅੱਜ ਵੀ ਪਛੜੇ ਲੋਕਾਂ ਤੇ ਜਾਤੀਆਂ ਵਿਚ ਵੱਡੀ ਪੱਧਰ ਤੇ ਪ੍ਰਚੱਲਤ ਹਨ।

ਮੀਮਾਂਸਾ ਦਰਸ਼ਨ ਦੀ ਰਚਨਾ ਕਰੀਬ 200 ਤੋਂ 150 ਪੂ: ਈ: ਵਿਚਕਾਰ ਕੀਤੀ ਗਈ। ਇਸ ਦੇ ਰਚਾਇਤਾ ਮਹਾਂਰਿਸ਼ੀ ਜੈਮਿਨੀ ਸਨ। ਪੰਡਤਾਊ ਫਲਸਫੇ ਅਨੁਸਾਰ ਜੈਮਿਨੀ ਨੇ 800 ਪੂ: ਈ: ਵਿਚ ਮੀਮਾਸਾ ਦੀ ਰਚਨਾ ਕੀਤੀ ਸੀ। ਉਨ੍ਹਾਂ ਦਾ ਇਹ ਤੱਥ ਠੀਕ ਨਹੀਂ। ਮੀਮਾਸਾ ਦੀ ਰਚਨਾ ਬੋਧੀ ਕਾਲ ਵਿਚ ਹੋਈ ਜਦੋਂ ਅਮੀਰ ਲੋਕ ਅਤਿ ਮਹਿੰਗੇ ਯੱਗਾਂ, ਕਰਮ ਕਾਂਡਾਂ ਨੂੰ ਛੱਡ ਕੇ ਬੁੱਧ ਧਰਮ ਵੱਲ ਜਾ ਰਹੇ ਸਨ। ਪੁਜਾਰੀਆਂ ਨੇ ਆਪਣੀ ਰੋਜੀ ਰੋਟੀ, ਜੀਵਕਾ ਨੂੰ ਬਨਾਉਣ ਲਈ ਕਰਮ ਕਾਂਡਾ ਅਤੇ ਹਵਨ ਯੱਗਾਂ ਬਾਰੇ ਮੁੜ ਪ੍ਰਚਾਰ ਅਰੰਭਿਆ ਤੇ ਮੀਮਾਂਸਾ ਵਰਗੇ ਗ੍ਰੰਥ ਲਿਖੇ ਗਏ।

ਜੈਮਿਨੀ ਦੀ ਮੀਮਾਂਸਾ ਦਾ ਮੁਢਲਾ ਖਰੜਾ ਮਿਲਦਾ ਨਹੀਂ। ਉਨ੍ਹਾਂ ਬਾਰੇ ਹੋਰਨਾਂ ਗ੍ਰੰਥਾਂ ਵਿਚ ਵਰਨਣ ਕੀਤਾ ਹੋਇਆ ਹੈ। ਬਾਦ ਵਿਚ ਕੁਮਾਰਿਲ ਭੱਟ ਨੇ ਮੀਮਾਂਸਾ ਉਤੇ ਟੀਕਾ ਲਿਖਕੇ ਉਸਨੂੰ ਮੁੜ ਸੁਰਜੀਤ ਕੀਤਾ। ਇਸ ਦੇ ਨਾਲ ਹੋਰਨਾਂ ਨੇ ਵੀ ਮੀਮਾਂਸਾ ਬਾਰੇ ਟੀਕੇ ਲਿਖੇ। ਕੁਮਾਰਿਲ ਦੀ ਮੀਮਾਂਸਾ ਦੇ 12 ਅਧਿਆਏ ਤੇ ਕਰੀਬ 2500 ਤੋਂ ਉਪਰ ਸਲੋਕ ਹਨ ਇਸ ਨੂੰ ਸਾਰਥਕ ਮੰਨਿਆ ਗਿਆ ਹੈ। ਇਹ ਪੂਰਵ ਮੀਮਾਸਾ ਦੇ ਨਾਓਂ ਨਾਲ ਜਾਣੀ ਜਾਂਦੀ ਹੈ। ਪੂਰਵ ਮੀਮਾਂਸਾ ਅੰਦਰ ਅੰਸ਼ਕ ਰੂਪ ਵਿਚ ਬ੍ਰਾਹਮਣਵਾਦੀ ਫਲਸਫਾ ਮੌਜੂਦ ਹੈ।

ਮੀਮਾਸਾ ਫਲਸਫਾ

ਮੀਮਾਂਸਾ ਸ਼ੁੱਧ ਰੂਪ ਵਿਚ ਪੇਸ਼ਾਵਰ ਪੁਜਾਰੀਆਂ ਦਾ ਖਾਓ, ਪੀਓ ਤੇ ਮੌਜ ਉਡਾਓ ਦਾ ਸਿਧਾਂਤ ਹੈ। ਇਸ ਅੰਦਰ ਕਿਤੇ ਕਿਤੇ ਭੌਤਿਕਵਾਦ ਤੇ ਵੈਦਿਕ ਤੱਤਾਂ ਨੂੰ ਸ਼ਾਮਲ ਕੀਤਾ ਹੈ ਤਾਂ ਕਿ ਧਨਾਢ ਸ਼੍ਰੇਣੀਆ ਵਿਚੋਂ ਦੋਵਾਂ ਕਿਸਮਾਂ ਦੇ ਮੱਤ ਰੱਖਣ ਵਾਲੇ ਲੋਕਾਂ ਨੂੰ ਖੁਸ਼ ਰੱਖਿਆ ਜਾਵੇ। ਤੱਤ ਰੂਪ ਵਿਚ ਮੀਮਾਂਸਾ ਈਸ਼ਵਰਵਾਦੀ ਦਰਸ਼ਨ ਦੀ ਇਕ ਸ਼ਾਖ ਹੈ। ਬਾਦ ਵਿਚ ਪੂਰਵ ਮੀਮਾਂਸਾ ਨੂੰ ਲੈ ਕੇ ਭੌਤਿਕਵਾਦੀਆਂ ਤੇ ਈਸ਼ਵਰਵਾਦੀਆਂ ਵਿਚ ਰੱਸਾਕਸ਼ੀ ਹੁੰਦੀ ਰਹੀ। ਇਸ ਤਰ੍ਹਾਂ ਦਾਸ ਗੁਪਤਾ, ਰਾਧਾ ਕ੍ਰਿਸ਼ਨਨ ਤੇ ਡਾ: ਐਮ ਹਰਿਆਣਾ ਵਰਗੇ ਚਿੰਤਕਾਂ ਨੇ ਮੀਮਾਂਸਾ ਨੂੰ ਵੇਦ ਤੇ ਈਸ਼ਵਰਵਾਦੀ ਸਿੱਧ ਕਰਨ ਤੇ ਜ਼ੋਰ ਲਗਾਇਆ। ਭੌਤਿਕਵਾਦੀਆ ਵਿਚੋਂ ਦੇਵੀ ਪ੍ਰਸ਼ਾਦ ਚੱਟੋਪਾਧਿਆਏ ਨੇ ਕੁਮਾਰਿਲ ਮੀਮਾਸਾ ਨੂੰ ਦਵੰਦਵਾਦੀ ਭੌਤਿਕਵਾਦੀ ਸਿੱਧ ਕਰਨ ਦੇ ਯਤਨ ਕੀਤੇ ਹਨ ਜਿਵੇਂ "ਮੀਮਾਸਾ ਅਨਈਸ਼ਵਰਵਾਦੀ ਹੈ। ਉਹ ਆਦਰਸ਼ਵਾਦੀ ਦਰਸ਼ਨ ਨੂੰ ਪੂਰਨ ਰੂਪ ਵਿਚ ਰੱਦ ਕਰਨ ਦੇ ਸਮਰੱਥ ਹੈ।" ਮੀਮਾਂਸਾ ਨੂੰ ਭੌਤਿਕਵਾਦੀ ਦਵੰਦਵਾਦੀ ਫਲਸਫੇ ਵਿਚ ਸ਼ਾਮਲ ਕਰਨਾ ਬਿਲਕੁਲ ਗਲਤ ਧਾਰਨਾ ਹੈ।

ਮੀਮਾਂਸਾ ਅੰਦਰ ਅੰਸ਼ਕ ਰੂਪ ਵਿਚ ਫਲਸਫਾ ਕਿਸੇ ਨਾ ਕਿਸੇ ਪੰਨੇ ਵਿਚ ਦਰਜ ਹੈ ਕਿ ਵੇਦ ਆਦਿਕਾਲੀਨ ਹਨ, ਇਹ ਮਨੁੱਖਾਂ ਦੀ ਉਪਜ ਨਹੀਂ ਸਗੋਂ ਸਦੀਵੀ ਸਰਵਵਿਆਪੀ ਸ਼ਬਦਾਂ ਦੀ ਉਪਜ ਹਨ। ਸ਼ਬਦ ਹੀ ਅਮਰ ਤੱਤ ਹੈ, ਵੇਦਾਂ ਦੀ ਬਾਣੀ, ਧੁੰਨਾਂ, ਭਜਨ ਆਦਿ ਸ਼ਬਦਾਂ ਦੀ ਉਪਜ ਹਨ। ਸ਼ਬਦਾਂ ਨੂੰ ਇੰਦਰਿਆਂ ਰਾਹੀਂ ਅਨੁਭਵ ਨਹੀਂ ਕੀਤਾ ਜਾ ਸਕਦਾ। ਸ਼ਬਦਾਂ ਨੂੰ ਉਚਾਰਣ ਲਈ ਹੀ ਪੁਰਸ਼ ਉਤਪੰਨ ਹੋਏ। ਸ਼ਬਦਾਂ ਨੂੰ ਸਦੀਵੀ, ਅਮਰ ਤੇ ਸੱਚ ਕਹਿਣਾ ਗਲਤ ਹੈ ਜਦੋਂ ਕਿ ਸ਼ਬਦਾਂ ਤੋਂ ਪਹਿਲਾਂ ਮਨੁੱਖ ਪੈਦਾ ਹੋਏ। ਉਨ੍ਹਾਂ ਦੇ ਆਪਸੀ ਸਬੰਧਾਂ ਵਿਚੋਂ ਇਸ਼ਾਰੇ, ਬੋਲੀ, ਭਾਸ਼ਾ, ਸ਼ਬਦ ਤੇ ਵਾਕ ਬਣਤਰ ਪੈਦਾ ਹੋਈ ਜੋ ਮਨੁੱਖ ਦੀ ਦੇਣ ਹਨ। ਸ਼ਬਦ ਉਚਾਰਨ ਲਿਖਣ, ਪੜਨ, ਸੁਣਨ ਰਾਹੀਂ ਅਨੁਭਵ ਹੁੰਦੇ ਹਨ। ਵੇਦ ਨੂੰ ਪਹਿਲਾਂ ਸੰਸਕ੍ਰਿਤ ਵਿਚ ਰਟਣ ਮੰਤਰ ਤੇ ਬਾਦ ਵਿਚ ਲਿਖਣ ਦਾ ਕੰਮ ਮਨੁੱਖਾਂ ਨੇ ਕੀਤਾ ਜਿਨ੍ਹਾਂ ਦੇ ਨਾਉਂ ਰਿਸ਼ੀਆਂ ਵਜੋਂ ਵੇਦਾਂ ਵਿਚ ਦਰਜ ਹਨ। ਤੀਜਾ ਵੇਦਾਂ ਅੰਦਰ ਅਨੇਕਾਂ ਸ਼ਬਦ ਤੇ ਭਜਨ, ਇਤਿਹਾਸ, ਭੂਗੋਲ ਤੇ ਰਾਜਨੀਤੀ ਨਾਲ ਸਬੰਧਤ ਹਨ। ਫੇਰ ਸ਼ਬਦਾਂ ਨੂੰ ਅਨਾਦੀ ਕਹਿਣਾ ਆਪਣੇ ਆਪ ਵਿਚ ਅਰਥਹੀਣ ਹੈ।

ਇਸ ਤਰ੍ਹਾਂ ਮੀਮਾਂਸਾ ਅਨੁਸਾਰ ਮਨੁੱਖੀ ਗਿਆਨ ਇੰਦਰਿਆਂ ਦਾ ਅਨੁਭਵ ਹੀ ਸੱਚਾ ਸੰਸਾਰ ਹੈ ਭਾਵ ਇੰਦਰਿਆਵੀ ਅਨੁਭਵ ਹੀ ਯਥਾਰਥ ਹੈ। ਇਸ ਦੇ ਨਾਲ ਆਪਣੇ ਪੁੰਨ-ਦਾਨ ਦੀ ਪੂਰਤੀ ਭੌਤਿਕ ਸੰਸਾਰ ਨੂੰ ਮੰਨਣਾ ਸਿਰਫ ਖਿਆਲੀ ਦੁਨੀਆਂ ਨੂੰ ਮੰਨਣਾ ਹੈ ਕਿਉਂਕਿ ਸ੍ਰਿਸ਼ਟੀ ਤੋਂ ਪਹਿਲਾਂ ਸ਼ਬਦਾਂ ਦੇ ਸੰਸਾਰ ਦੀ ਸਿਰਜਣਾ ਮੰਨਣਾ ਇਸ ਨੂੰ ਗਲਤ ਸਾਬਤ ਕਰਦਾ ਹੈ। ਤੀਜੇ ਮੀਮਾਂਸਾ ਅੰਦਰ ਕਿਸੇ ਥਾਂ ਅਮੂਰਤ ਸ਼ਕਤੀ ਨੂੰ ਸਰਵਉਚ ਤੇ ਸ੍ਰਿਸ਼ਟੀ ਨੂੰ ਇਸ ਦੀ ਉਪਜ ਦਰਸਾਇਆ ਹੈ। ਇਹ ਆਪਣੇ ਆਪ ਹੀ ਅਧਿਆਤਮਵਾਦੀ ਸਿਧਾਂਤ ਨੂੰ ਸਾਬਤ ਕਰਦਾ ਹੈ। ਇਸ ਦੇ ਭਰਮ ਨੂੰ ਮੰਨਣਾ ਤੇ ਲੋਕਾਂ ਨੂੰ ਧੂਮ-ਧੜੱਕੇ ਨਾਲ ਵਹਿਮਾਂ ਭਰਮਾਂ ਵਿਚ ਪਾ ਕੇ ਛੱਡਣਾ ਕਿਧਰਲਾ ਭੌਤਿਕਵਾਦ ਹੈ। ਮੀਮਾਂਸਾ ਉਪਰ ਖਿੱਚੋਤਾਣ ਕਰਨ ਵਾਲੇ ਵਿਚਾਰਧਾਰਕਾਂ ਵਿਚ ਇੱਥੇ ਇਕ ਗੱਲ ਸਾਂਝੀ ਹੈ ਉਨ੍ਹਾਂ ਵੱਲੋਂ ਮੀਮਾਂਸਾ ਦੇ ਰੂੜ੍ਹੀਵਾਦੀ ਕਰਮ ਕਾਂਡਾਂ ਦਾ ਪਰਦਾ ਫਾਸ਼ ਨਹੀਂ ਕੀਤਾ ਗਿਆ। ਮੀਮਾਂਸਾ ਦਾ ਮੁੱਖ ਮੰਤਵ ਹੀ ਹਵਨ ਯੱਗ, ਕਰਮ ਕਾਂਡ, ਮੋਖਸ਼ ਤੇ ਸਵਰਗ ਨੂੰ ਉਚਾ ਚੁੱਕਕੇ ਗੁੰਮਰਾਹ ਕਰਨਾ ਸੀ। ਇਸ ਦੇ ਨਾਲ ਆਪਣੇ ਸਵਾਰਥੀ ਹਿਤਾਂ ਦੀ ਪੂਰਤੀ ਕਰਨਾ ਸੀ।

ਮੋਟੇ ਰੂਪ ਵਿਚ ਕੁਮਾਰਿਲ ਨੇ ਮੀਮਾਂਸਾ ਅੰਦਰ ਤਿੰਨ ਕਿਸਮ ਦੇ ਕਰਮ ਦਰਸਾਏ ਹਨ: 1) ਲਾਜ਼ਮੀ ਕਰਮ ਜੋ ਮਨੁੱਖ ਨੂੰ ਰਾਜਸੱਤਾ ਤੇ ਸਮਾਜ ਅਧੀਨ ਕਰਨੇ ਪੈਂਦੇ ਹਨ, ਉਨ੍ਹਾਂ ਦੀ ਉਲੰਘਣਾ ਘੋਰ ਪਾਪ ਹੈ, 2) ਇੱਛਤ ਕਰਮ, ਜਿਵੇਂ ਪੁੰਨ ਦਾਨ, ਹਵਨ ਯੱਗ ਕਰਨਾ, ਸਵਰਗ ਤੇ ਮੋਖਸ਼ ਦੀ ਪ੍ਰਾਪਤੀ ਲਈ ਕਰਮ ਕਰਨੇ ਭਾਵ ਮਨੋਕਾਮਨਾਵਾਂ ਦੀ ਪੂਰਤੀ ਲਈ ਕੀਤੇ ਜਾਣ ਵਾਲੇ ਕੰਮਾਂ ਨੂੰ ਇੱਛਤ ਕਰਮ ਦਰਸਾਉਣਾ, ਅਤੇ 3) ਮਾੜੇ ਕਰਮ ਭਾਵ ਉਹ ਕੰਮ ਜੋ ਮਨੁੱਖ ਨੂੰ ਕਰਨੇ ਨਹੀਂ ਚਾਹੀਦੇ ਭਾਵ ਪਾਪ ਕਰਨਾ। ਅਜਿਹੇ ਕੰਮ ਕਰਨ ਤੋਂ ਛੁਟਕਾਰਾ ਪਾਉਣ ਲਈ ਵੀ ਪੁੰਨ ਦਾਨ ਤੇ ਯੱਗ ਜ਼ਰੂਰੀ ਹਨ। ਇਸ ਦੇ ਨਾਲ ਹੀ ਕਰਮਾਂ ਦੇ ਫਲ ਅਗਲੀ ਜੂਨੀ ਵਿਚ ਜਾਕੇ ਪ੍ਰਾਪਤ ਕਰਨ ਦੇ ਢਕਵੰਜ ਦੱਸੇ ਹਨ। ਮੀਮਾਂਸਾ ਅੰਦਰ ਹਜ਼ਾਰਾਂ ਕਿਸਮਾਂ ਦੇ ਛੋਟੇ ਵੱਡੇ ਯੱਗਾਂ, ਯੱਗਾਂ ਦੀ ਸਮੱਗਰੀ, ਉਨ੍ਹਾਂ ਨੂੰ ਕਰਨ ਦੇ ਢੰਗ ਤਰੀਕੇ, ਕਾਲ ਦੇ ਨਾਲੋ ਨਾਲ ਮੰਤਰ ਉਚਾਰਣ ਤੇ ਪੁੰਨ ਦਾਨ ਦੀਆਂ ਵਿਧੀਆਂ ਦੇ ਅੰਬਾਰ ਲਗਾਏ ਹਨ, ਜਿੰਨਾਂ ਦੀਆਂ ਚੋਣਵੀਆਂ ਉਦਾਹਰਣਾਂ ਹਿੰਦੀ ਗ੍ਰੰਥ ਮਹਾਂਰਿਸ਼ੀ ਜੈਮਿਨੀ ਦੇ ਮੀਮਾਂਸਾ ਦਰਸ਼ਨ ਵਿਚੋਂ ਪੇਸ਼ ਹਨ।

੧ ਕਰਮ

ਮੀਮਾਂਸਾ ਅੰਦਰ ਕਰਮ ਤੇ ਯੋਗ ਨੂੰ ਵੀ ਧਰਮ ਮੰਨ ਕੇ ਵੇਦਾਂ ਤੇ ਬ੍ਰਾਹਮਣ ਗ੍ਰੰਥਾਂ ਨੂੰ ਪਿੱਛੇ ਧੱਕਿਆ ਹੈ। "ਜਦੋਂ ਕਰਮ ਦੀਆਂ ਵਿਧੀਆਂ ਤੇ ਚੱਲਿਆ ਜਾਂਦਾ ਹੈ ਤਾਂ ਉਹ ਵੇਦਾਂ ਦਾ ਕੰਮ ਦਿੰਦੇ ਹਨ ਇਸ ਲਈ ਵੇਦ ਮੰਨਣ ਦਾ ਕੋਈ ਅਰਥ ਨਹੀਂ।"

"ਕਰਮਾਂ ਲਈ ਰਚੇ ਗ੍ਰੰਥ ਹੀ ਕੰਮ ਆਉਂਦੇ ਹਨ, ਵੇਦਾਂ ਦੀ ਕੋਈ ਲੋੜ ਨਹੀਂ।" ਫੇਰ "ਦਾਨ ਸਮੱਗਰੀ ਤੇ ਕਰਮਾਂ ਦਾ ਗਿਆਨ ਹੀ ਧਰਮ ਸਾਸਤਰ ਹੈ।" "ਅਖੀਰ ਮਨੁੱਖ ਦਾ ਕਰਮ ਹੀ ਵਿਧੀ ਦਾ ਵਿਧਾਨ ਹੈ, ਇਹ ਵੇਦਾਂ ਦੇ ਬਰਾਬਰ ਹੈ।"

ਇੱਥੇ ਵੇਦਾਂ ਨੂੰ ਪਿੱਛੇ ਤਾ ਧੱਕਿਆ ਹੈ ਤਾਂ ਕਿ ਕਰਮ ਸਿਧਾਂਤ ਨੂੰ ਮੁੱਖ ਦੱਸਕੇ ਵੱਧ ਤੋਂ ਵੱਧ ਕਰਮ ਕਾਂਡ ਰਚਾ ਕੇ ਵੱਧ ਤੋਂ ਵੱਧ ਲਾਭ ਪ੍ਰਾਪਤ ਕੀਤਾ ਜਾ ਸਕੇ ਤੇ ਵੇਦ ਪੜ੍ਹਨ ਵਾਲਿਆਂ ਨੂੰ ਪਿੱਛੇ ਧੱਕਿਆ ਜਾਵੇ।

੨ ਹਵਨ ਯੱਗ

ਇਸ ਬਾਰੇ ਦੱਸਿਆ ਹੈ ਕਿ ਹਜ਼ਾਰਾਂ ਕਿਸਮਾਂ ਦੇ ਯੱਗ ਕਰਦੇ ਰਹਿਣਾ ਚਾਹੀਦਾ ਹੈ। ਜਿੰਨ੍ਹਾਂ ਰਾਹੀਂ ਮਨੋਕਾਮਨਾਵਾਂ, ਸਵਰਗ ਤੇ ਮੁਕਤੀ ਦੀ ਪ੍ਰਾਪਤੀ ਹੋ ਸਕਦੀ ਹੈ। ਇਹ ਕਰਮ ਹੀ ਸਭ ਤੋਂ ਵੱਡਾ ਹੈ, ਖਾਸ ਕਰਕੇ ਮਾਸ ਮੁਦਰਾ ਵਾਲੇ "ਅਗਨੀਹੋਤਰੀ ਯੱਗ (ਮਾਸ ਯੁਕਤ) ਕਰਮ ਦਾ ਵਿਧਾਨ ਉਨ੍ਹਾਂ ਨੂੰ ਹਮੇਸ਼ਾ ਕਰਦੇ ਰਹੋ।"

ਇਹ ਦੇ ਨਾਲ ਅਸ਼ਵ ਯੱਗ ਕਰਨ ਲਈ ਵਿਸ਼ੇਸ਼ ਸਮੱਗਰੀ ਨੂੰ ਲਾਜ਼ਮੀ ਸ਼ਰਤ ਬਣਾਇਆ ਹੈ ਜਿਵੇਂ 'ਸੋਮ ਰਸ (ਭੰਗ ਦਾ ਨਸ਼ਾ) ਤੇ ਮਾਸ ਮਦਰਾ ਤੋਂ ਬਗੈਰ ਯੱਗ ਸੰਪੂਰਨ ਨਹੀਂ ਹੁੰਦਾ, ਤੇ ਸੋਮ ਦੀ ਥਾਂ ਹੋਰ ਕੋਈ ਪਦਾਰਥ ਵਰਤਿਆ ਨਹੀਂ ਸਕਦਾ।'

ਅ) "ਗਊਆਂ, ਘੋੜਿਆਂ, ਬੱਕਰਿਆਂ ਆਦਿ ਦੀ ਬਲੀ ਦੇਣ ਨਾਲ ਕਰਮਾਂ ਦਾ ਚੰਗਾ ਫਲ ਪ੍ਰਾਪਤ ਹੁੰਦਾ ਹੈ।"

ੲ) ਪਿਤਰ ਯੱਗ ਬ੍ਰਾਹਮਣਾਂ ਰਾਹੀਂ ਕਰਵਾਏ ਜਾਣੇ ਚਾਹੀਦੇ ਹਨ। ਇਹ ਪਿਤਰ ਪੂਜਾ ਸੂਦਰ ਵੀ ਕਰਵਾ ਸਕਦੇ ਹਨ।

ਹ) ਲਿੰਗ ਪੂਜਾ ਬਾਰੇ ਅਧਿਆਏ 7 ਤੇ 8 ਵਿਚ ਲੰਮੇ ਚੌੜੇ ਵਿਖਿਆਨ ਦਿੱਤੇ ਹਨ। ਪੁੱਤਰ ਦੀ ਕਾਮਨਾ, ਲਿੰਗ ਦਰਸ਼ਨ, ਕਾਮਵਾਸਨਾ ਦੀ ਪ੍ਰਾਪਤੀ ਬਾਰੇ ਅਨੇਕਾਂ ਊਟਪਟਾਂਗ ਵਿਧੀਆਂ ਦਾ ਵਰਨਣ ਹੈ।

੩ ਸੂਦਰਾਂ ਤੇ ਔਰਤਾਂ ਪ੍ਰਤੀ ਗਲਤ ਦ੍ਰਿਸ਼ਟੀਕੋਣ

ਇਹ ਦੋਵਾਂ ਨੂੰ ਯੱਗ ਕਰਨ ਤੇ ਵਿਦਿਆ ਪ੍ਰਾਪਤੀ ਦੀ ਸਖਤ ਮਨਾਹੀ ਹੈ, ਔਰਤਾਂ ਭਾਵੇਂ ਉਚ ਕੁਲ ਦੀਆਂ ਕਿਉਂ ਨਾ ਹੋਣ। ਔਰਤ ਦਾ ਯੱਗ ਅਸਲ ਵਿਚ ਪਤੀ ਪਰਮੇਸ਼ਵਰ ਦੀ ਪੂਜਾ ਹੈ।

"ਯੱਗ ਮਾਇਆ ਨਾਲ ਸੰਪੂਰਨ ਹੁੰਦਾ ਹੈ, ਮਾਇਆ ਉਤੇ ਮਨੁੱਖਾਂ ਦਾ ਅਧਿਕਾਰ ਹੈ। ਔਰਤ ਖਰੀਦੀ ਵੇਚੀ ਜਾਂਦੀ ਹੈ। ਉਨ੍ਹਾਂ ਨੂੰ ਇਹ ਅਧਿਕਾਰ ਕਿਵੇਂ ਹੋ ਸਕਦਾ ਹੈ। ਇਸੇ ਤਰ੍ਹਾਂ ਸੂਦਰਾਂ ਦਾ ਯੱਗ ਅਸਲ ਵਿਚ ਉਚ ਜਾਤੀਆਂ ਦੀ ਸੇਵਾ ਕਰਨਾ ਹੈ।" ਸੂਦਰ ਤੇ ਔਰਤ ਕਰਮ ਰਹਿਤ ਹਨ ਜਿਵੇਂ "ਜਦੋਂ ਸੂਦਰਾਂ ਨੂੰ ਵਿਦਿਆ ਦਾ ਅਧਿਕਾਰ ਨਹੀਂ ਉਹ ਵਿਦਿਆ ਦੇ ਵਿਦਵਾਨ ਕਿਵੇਂ ਹੋ ਸਕਦੇ ਹਨ।" ਤੇ "ਸੂਦਰ ਭਾਵੇਂ ਕਿੰਨਾ ਵਿਦਵਾਨ ਹੋਵੇ ਉਸ ਨੂੰ ਯੱਗ ਕਰਵਾਉਣ ਦਾ ਅਧਿਕਾਰ ਨਹੀਂ ਕਿਉਂਕਿ ਉਹ ਕਰਮ ਰਹਿਤ ਹੈ। ਅਜਿਹਾ ਅਧਿਕਾਰ ਦੇਣ ਨਾਲ ਅਨਰਥ ਹੋ ਸਕਦਾ ਹੈ।"

ਅਜਿਹੇ ਰੂੜ੍ਹਵਾਦੀ ਵਿਚਾਰ ਨਾਲ ਭਰੀ ਪੁਸਤਕ ਨੂੰ ਭੌਤਿਕਵਾਦੀ ਕਹਿਣਾ ਗਲਤੀ ਹੀ ਨਹੀਂ ਸਗੋਂ ਖਤਰਨਾਕ ਰੁਝਾਨ ਹੈ।

੪ ਦਾਨ ਪੁੰਨ

"ਕੋਈ ਵੀ ਧਨਵਾਨ ਪੁਰਸ਼ ਆਪਣੀ ਧਨ-ਦੌਲਤ, ਜ਼ਮੀਨ, ਰਾਜ ਦੀ ਭੂਮੀ, ਆਪਣੀ ਆਤਮਾ, ਪਸ਼ੂ-ਧਨ ਤੇ ਆਪਣੀਆਂ ਔਰਤਾਂ ਦਾ ਦਾਨ ਕਰ ਸਕਦਾ ਹੈ। ਇਹ ਪੁੰਨ ਦੇ ਵਿਸ਼ੇ ਹਨ, ਇਹ ਸਦੀਆਂ ਤੋਂ ਚਲਦਾ ਆਇਆ ਹੈ। ਇੰਨ੍ਹਾਂ ਕਰਮਾਂ ਨਾਲ ਮਨੋਕਾਮਨਾਵਾਂ ਦੀ ਸਿੱਧੀ ਹੁੰਦੀ ਹੈ। ਅਜਿਹਾ ਦਾਨ ਸੂਦਰ ਵੀ ਕਰ ਸਕਦਾ ਹੈ।"

ਅਜਿਹੇ ਲਾਲਚੀ ਪੁਜਾਰੀ ਪ੍ਰੋਹਤ ਜੋ ਦਾਜ ਰਾਹੀਂ ਔਰਤਾਂ,

(ਬਾਕੀ ਸਫਾ 6 ਉਤੇ)

ਵਿਚਾਰ ਤੇ ਵਿਸਥਾਰ

## ਇਹ ਜੀਵਨ ਮੋਇਆਂ ਮੁਕਦਾ ਨਹੀਂ ਜੇ ਲੋਕਾਂ ਲੇਖੇ ਲਾ ਛੱਡੀਏ
## ਕੁੱਝ ਲੋਕਾਂ ਕੋਲੋਂ ਸਿੱਖ ਲਈਏ ਕੁੱਝ ਲੋਕਾਂ ਤਾਈਂ ਸਿਖਾ ਛੱਡੀਏ ਪ੍ਰੋ: ਮੋਹਨ ਸਿੰਘ

ਸਮੇਂ ਦੇ ਅਨੰਤ ਪਥ ਉਤੇ ਕਿਸੇ ਵਿਅਕਤੀ ਦੀ ਜ਼ਿੰਦਗੀ ਇਕ ਬਹੁਤ ਹੀ ਛੋਟਾ ਜਿਹਾ ਵਰਤਾਰਾ ਹੈ। ਇਹ ਜੋ ਛੋਟਾ ਜਿਹਾ ਜੀਵਨ ਹੈ ਇਸ ਵਿਚ ਕੀ ਕੁਝ ਕੀਤਾ ਜਾਵੇ ? ਖਾਣ-ਪੀਣ ਅਤੇ ਹੋਰ ਜ਼ਰੂਰੀ ਸਰੀਰਕ ਕ੍ਰਿਆਵਾਂ ਕਰਨ ਤੋਂ ਅੱਗੇ ਮਨੁੱਖੀ ਜ਼ਿੰਦਗੀ ਦੇ ਕੀ ਅਰਥ ਹਨ ਯਾਨੀ ਕਿ ਮਨੁੱਖੀ ਜ਼ਿੰਦਗੀ ਦੀ ਸਾਰਥਿਕਤਾ ਕਿਸ ਗੱਲ ਵਿਚ ਹੈ ? ਇਹ ਬਹੁਤ ਮਹੱਤਵਪੂਰਨ ਸਵਾਲ ਹੈ ਜੋ ਹਰ ਚੇਤਨ ਮਨੁੱਖ ਦੇ ਅੱਗੇ ਅਕਸਰ ਹੀ ਆ ਖੜਦਾ ਹੈ। ਇਹ ਕਿਹਾ ਜਾਂਦਾ ਹੈ ਕਿ ਖਾਣ, ਪੀਣ, ਸੌਂਣ, ਸੰਤਾਨ ਉਤਪਤੀ ਅਤੇ ਹੋਰ ਸਰੀਰਕ ਕ੍ਰਿਆਵਾਂ ਤਾਂ ਜਾਨਵਰ ਵੀ ਕਰਦੇ ਹਨ ਫਿਰ ਮਨੁੱਖ ਦਾ ਜਾਨਵਰ ਨਾਲੋਂ ਕੀ ਫਰਕ ਹੈ ? ਇਹ ਗੱਲ ਧਾਰਮਿਕ ਲੋਕ ਵੀ ਕਹਿੰਦੇ ਹਨ ਅਤੇ ਨਾਸਤਿਕ ਲੋਕ ਵੀ ਕਿ ਮਨੁੱਖ ਨੂੰ ਜਾਨਵਰਾਂ ਦੇ ਪੱਧਰ ਤੋਂ ਉਪਰ ਉਠਕੇ ਕੁਝ ਹੋਰ ਵਡੇਰੇ ਉਦੇਸ਼ਾਂ ਨੂੰ ਸਮਰਪਿਤ ਹੋਣਾ ਚਾਹੀਦਾ ਹੈ। ਮਨੁੱਖੀ ਜ਼ਿੰਦਗੀ ਦਾ ਇਹ 'ਵਡੇਰਾ ਉਦੇਸ਼' ਕੀ ਹੋਵੇ ? ਇਹ ਸਵਾਲ ਸਭ ਦਾ ਸਾਂਝਾ ਹੈ ਪਰ ਇਸ ਸਬੰਧੀ ਅਧਿਆਤਮਵਾਦੀਆਂ ਅਤੇ ਤਰਕਸ਼ੀਲਾਂ ਦੇ ਜਵਾਬ ਬਿਲਕੁਲ ਵੱਖੋ-ਵੱਖਰੇ ਹਨ।

ਅਧਿਆਤਮਵਾਦੀਆਂ ਅਨੁਸਾਰ ਮਨੁੱਖੀ ਜ਼ਿੰਦਗੀ ਦਾ ਇੱਕੋ ਇਕ ਉਦੇਸ਼ ਹਰ ਵਕਤ ਪ੍ਰਮਾਤਮਾ ਦੀ ਭਜਨ-ਬੰਦਗੀ ਕਰਨਾ ਹੈ ਤਾਂ ਜੋਸ ਉਸਨੂੰ ਇਸ ਜੀਵਨ ਤੋਂ ਬਾਅਦ ਸਵਰਗ ਜਾਂ ਮੁਕਤੀ ਪ੍ਰਾਪਤ ਹੋ ਸਕੇ। ਇਸ ਸੋਚ ਦੇ ਧਾਰਨੀ ਸਾਧੂ ਦਯਾ ਸਿੰਘ ਆਰਫ ਵਰਗਿਆ ਨੇ, 'ਜ਼ਿੰਦਗੀ ਬਿਲਾਸ' ਵਰਗੇ ਪੂਰੇ-ਸੂਰੇ ਗ੍ਰੰਥ ਰਚੇ ਹਨ ਜਿਨ੍ਹਾਂ ਵਿਚ ਮਨੁੱਖ ਦੀ ਜ਼ਿੰਦਗੀ ਸੌ ਸਾਲ ਮੰਨਕੇ, 'ਹਰ ਸਾਲ ਦਾ ਵੇਰਵਾ ਪਾਕੇ, ਭਜਨ-ਬੰਦਗੀ ਕਰਨ ਨੂੰ ਮਨੁੱਖੀ ਜ਼ਿੰਦਗੀ ਦਾ ਸਭ ਤੋਂ ਉਚਤਮ ਕਾਰਜ ਸਥਾਪਿਤ ਕੀਤਾ ਹੈ। ਇਸ ਸੋਚ ਪਿੱਛੇ ਦੋ ਮਨੌਤਾਂ ਕੰਮ ਕਰਦੀਆਂ ਹਨ - ਇਕ ਤਾਂ ਇਹ ਕਿ ਮੌਤ ਨਾਲ ਸਿਰਫ ਸਰੀਰ ਹੀ ਖਤਮ ਹੁੰਦਾ ਹੈ ਵਿਅਕਤੀ ਦੀ ਰੂਹ/ਆਤਮਾ ਉਸਤੋਂ ਬਾਅਦ ਵੀ ਜਿਉਂਦੀ ਰਹਿੰਦੀ ਹੈ। ਦੂਜੀ ਇਹ ਕਿ ਇਸ ਸੰਸਾਰ ਨੂੰ ਚਲਾਉਣ ਵਾਲੀ ਕੋਈ ਸਰਵਸ਼ਕਤੀਮਾਨ ਚੇਤਨ ਸ਼ਕਤੀ ਮੌਜੂਦ ਹੈ ਜਿਸਨੂੰ ਰੱਬ, ਅੱਲਾ, ਭਗਵਾਨ ਆਦਿ ਨਾਮ ਦਿੱਤੇ ਗਏ ਹਨ। ਜਿਹੜੇ ਮਨੁੱਖ ਆਪਣੀ ਸਾਰੀ ਜ਼ਿੰਦਗੀ ਉਸ 'ਸਰਵਸ਼ਕਤੀਮਾਨ' ਦੀ ਉਸਤਤ ਕਰਦੇ ਰਹਿੰਦੇ ਹਨ ਉਨ੍ਹਾਂ ਨੂੰ ਮੌਤ ਬਾਅਦ ਸਵਰਗ, ਸ਼ਾਂਤੀ ਜਾਂ ਚੰਗਾ ਜੀਵਨ ਮਿਲਦਾ ਹੈ ਜਦ ਕਿ ਜਿਹੜੇ ਵਿਅਕਤੀ ਉਸਨੂੰ ਆਪਣੀ ਜ਼ਿੰਦਗੀ ਦੌਰਾਨ ਯਾਦ ਨਹੀਂ ਕਰਦੇ ਉਨ੍ਹਾਂ ਨੂੰ ਉਹ ਸ਼ਕਤੀ ਮੌਤ ਬਾਅਦ ਨਰਕੀ ਜੀਵਨ ਦਿੰਦੀ ਹੈ। ਸੋ ਵਿਅਕਤੀ ਦਾ ਫਾਇਦੇ ਇਸੇ ਵਿਚ ਹੈ ਕਿ ਉਸ ਕੋਲ ਜਿੰਨਾ ਵੀ ਸਮਾਂ ਹੋਵੇ ਉਹ ਭਜਨ-ਬੰਦਗੀ ਕਰਕੇ ਅਗਲਾ ਜਨਮ ਸੁਆਰਨ ਵਿਚ ਲਗਾਵੇ।

ਤਰਕਸ਼ੀਲ ਨਜ਼ਰੀਏ ਅਨੁਸਾਰ ਉਪਰੋਕਤ ਦੋਹਵੇਂ ਮਨੌਤਾਂ ਕੋਰੀਆਂ ਕਲਪਨਾਵਾਂ ਹਨ ਜਿਨ੍ਹਾਂ ਨੂੰ ਮਨੁੱਖ ਨੇ ਮੌਤ ਦੇ ਡਰ ਤੇ ਕਾਬੂ ਪਾਉਣ ਲਈ ਮੌਤ ਬਾਅਦ ਜ਼ਿੰਦਗੀ ਹੋਣ ਦੀ ਖੁਸ਼ਫਹਿਮੀ ਪੈਦਾ ਕਰਨ ਲਈ ਘੜਿਆ ਹੈ। ਉਂਝ ਇਹ ਗੱਲ ਕੇਵਲ ਮੌਜੂਦਾ ਤਰਕਸ਼ੀਲ ਹੀ ਨਹੀਂ ਕਹਿੰਦੇ, ਸਾਰੇ ਸੂਝਵਾਨ ਲੋਕ ਇਸ ਅਸਲੀਅਤ ਨੂੰ ਜਾਣਦੇ ਹਨ, ਜਿਵੇਂ ਉਰਦੂ ਦੇ ਮਸ਼ਹੂਰ ਸ਼ਾਇਰ ਗਾਲਿਬ ਨੇ ਵੀ ਕਿਹਾ ਹੈ :-

ਹਮ ਕੋ ਮਾਲੂਮ ਹੈ ਜੰਨਤ ਕੀ ਹਕੀਕਤ ਮਗਰ,
ਦਿਲ ਕੇ ਖੁਸ਼ ਰਖਨੇ ਕੋ ਗਾਲਿਬ ਯੇਹ ਖਿਆਲ ਅੱਛਾ ਹੈ।

ਜਦ ਕੋਈ ਮਨੁੱਖ ਇਸ ਸੱਚ ਨੂੰ ਜਾਣ ਲੈਂਦਾ ਹੈ ਕਿ ਮੌਤ ਬਾਅਦ ਕੋਈ ਜ਼ਿੰਦਗੀ ਨਹੀਂ, ਸਵਰਗ-ਨਰਕ ਕੋਰੀ ਕਲਪਨਾ ਹੀ ਹਨ ਅਤੇ ਦੁਨੀਆਂ ਨੂੰ ਕੋਈ ਗੈਬੀ ਸੱਤਾ ਨਹੀਂ ਚਲਾ ਰਹੀ ਸਗੋਂ ਇਹ ਮਾਦੇ ਦੇ ਹੀ ਜੜ੍ਹ ਅਤੇ ਚੇਤਨ ਰੂਪਾਂ ਦਾ ਜੋੜ ਹੈ ਤਾਂ ਨਿਸ਼ਚੇ ਹੀ ਉਸ ਅੱਗੇ ਜ਼ਿੰਦਗੀ ਦੇ ਅਰਥ ਅਤੇ ਉਦੇਸ਼ ਹੋਰ ਹੋਣਗੇ। ਇਸ ਵਿਚੋਂ ਤਰਕ ਦੇ ਆਧਾਰ ਤੇ ਇੱਕ ਤਾਂ ਇਹੀ ਸਿੱਟਾ ਨਿਕਲਦਾ ਹੈ ਕਿ ਇਹ ਸੰਸਾਰ ਅਤੇ ਇਹੀ ਜ਼ਿੰਦਗੀ ਸੱਚ ਹੈ, ਇਸੇ ਨੂੰ ਵਧੀਆ ਬਣਾਉਣ ਦੀ ਲੋੜ ਹੈ। ਦੂਸਰਾ ਇਹ ਕਿ ਮਨੁੱਖ ਦੀ ਜ਼ਿੰਦਗੀ ਆਪਣੇ ਆਪ ਵਿੱਚ ਹੀ ਸਿਮਟੀ ਹੋਈ ਨਹੀਂ ਹੁੰਦੀ ਹੈ, ਉਹ ਅਣਗਿਣਤ ਤੰਦਾਂ ਅਤੇ ਸਬੰਧਾਂ ਰਾਹੀਂ ਬਾਕੀ ਸਮਾਜ ਨਾਲ ਜੁੜਿਆ ਹੁੰਦਾ ਹੈ। ਜੇ ਉਹ ਕੇਵਲ ਆਪਣੀ ਜ਼ਿੰਦਗੀ ਵਧੀਆ ਬਣਾਉਣ ਵਿੱਚ ਜੁਟਿਆ ਰਹਿੰਦਾ ਹੈ ਤਾਂ ਫਿਰ ਉਹ ਜਾਨਵਰਾਂ ਦੇ ਪੱਧਰ ਤੋਂ ਉਪਰ ਨਹੀਂ ਉਠ ਸਕੇਗਾ ਕਿਉਂਕਿ ਨਿੱਜੀ ਤੌਰ ਤੇ ਤਾਂ ਉਹ ਆਪਣੇ ਖਾਣ-ਪੀਣ, ਰਹਿਣ ਦੇ ਥਾਂ ਅਤੇ ਕਪੜਿਆਂ ਆਦਿ ਨੂੰ ਹੀ ਬਿਹਤਰ ਕਰ ਸਕੇਗਾ। ਇਸ ਨਾਲ ਉਸਦੀ ਜ਼ਿੰਦਗੀ ਵਿਚ ਉਹ ਅਰਥ ਨਹੀਂ ਭਰੇ ਜਾ ਸਕਣਗੇ ਜਿਸਦੀ ਹਰ ਚੇਤਨ ਮਨੁੱਖ ਨੂੰ ਲੋਚਾ ਹੁੰਦੀ ਹੈ। ਇੱਥੇ ਹੀ ਪ੍ਰੋ: ਮੋਹਨ ਸਿੰਘ ਦੀਆਂ ਉਪਰੋਕਤ ਲਾਈਨਾਂ ਜ਼ਿੰਦਗੀ ਨੂੰ ਸਹੀ ਸੇਧ ਦਿੰਦੀਆਂ ਹਨ ਕਿ ਜੀਵਨ ਦਾ ਵਧੀਆ ਉਦੇਸ਼ ਸਮੁੱਚੀ ਮਨੁੱਖੀ ਜ਼ਿੰਦਗੀ ਨੂੰ ਬਿਹਤਰ ਬਣਾਉਣਾ ਹੈ। ਇਸ ਵਿੱਚ ਹੀ ਵਿਅਕਤੀ ਦੀ ਨਿੱਜੀ ਖੁਸ਼ੀ, ਸੰਤੁਸ਼ਟੀ, ਸਨਮਾਨ ਅਤੇ ਸਾਰਥਿਕਤਾ ਵਸੀ ਹੁੰਦੀ ਹੈ। ◘

ਰਾਜਪਾਲ ਸਿੰਘ

( ਸਫਾ 5 ਦੀ ਬਾਕੀ )

ਦਾਸਾਂ, ਧਨ, ਜ਼ਮੀਨ ਤੇ ਪਸ਼ੂਆਂ ਦੀ ਸਿੱਧੀ ਲੁੱਟ ਕਰਕੇ ਮਾਲ-ਮਾਲ ਹੋ ਰਹੇ ਸਨ ਉਨ੍ਹਾਂ 'ਚ ਰਾਜਾ ਜਨਕ ਦਾ ਮਹਾਂ ਬ੍ਰਾਹਮਣ ਯਗਵਲਕਿਆ ਸਭ ਤੋਂ ਵੱਡਾ ਲੋਟੂ ਸੀ, ਜਿਸ ਨੇ ਜਨਕ ਦੇ ਰਾਜ-ਦਰਬਾਰ 'ਚ ਹੋਰਨਾਂ ਬ੍ਰਾਹਮਣਾਂ ਨੂੰ ਬਹਿਸ ਵਿਚ ਹਰਾਕੇ ਹਜ਼ਾਰਾਂ ਗਊਆਂ, ਸੋਨੇ ਦੀਆਂ ਮੁਹਰਾਂ, ਸੁੰਦਰ ਦਾਸੀਆਂ ਤੇ ਦਾਸਾਂ ਨੂੰ ਦਾਨ ਵਿਚ ਹਾਸਲ ਕੀਤਾ। ਇਸ ਦੇ ਨਾਲ ਜ਼ਮੀਨ ਤੇ ਮਕਾਨ ਹਾਸਲ ਕਰਨ ਦੀਆਂ ਮਿਸਾਲਾਂ ਹਨ।

ਮੀਮਾਂਸਾ ਦਰਸ਼ਨ ਅਜਿਹੇ ਪ੍ਰਲੋਭੀ ਪੁਜਾਰੀਆਂ ਦੇ ਖਾਓ, ਪੀਓ ਤੇ ਐਸ਼ ਉਡਾਓ ਦੇ ਸਵਾਰਥੀ ਹਿਤਾਂ ਦੀ ਪੂਰਤੀ ਕਰਨ ਤੋਂ ਬਗੈਰ ਹੋਰ ਕੁਝ ਵੀ ਨਹੀਂ ਹੈ। ਇਸ ਅੰਦਰੋਂ ਭੌਤਿਕਵਾਦ ਲੱਭਣਾ ਜਾਂ ਇਸ ਨੂੰ ਭੌਤਿਕਵਾਦੀ ਕਹਿਣਾ ਪ੍ਰਲੋਭੀ ਮੀਮਾਂਸਾ ਦਰਸ਼ਨ ਉਪਰ ਪਰਦਾ ਪਾਉਣਾ ਹੈ। ਅਜਿਹੇ ਫਲਸਫੇ ਦਾ ਪਰਦਾਫਾਸ਼ ਕਰਨ ਦੀ ਬਜਾਏ ਚੁੱਪ ਰਹਿਣਾ ਵੀ ਦਰੁਸਤ ਢੰਗ ਨਹੀਂ ਹੈ। ◘







# ਕਿਉਂ ਵਧਦੇ ਜਾ ਰਹੇ ਹਨ ਮਾਨਸਿਕ ਰੋਗ

ਡਾ:ਸ਼ਿਆਮ ਸੁੰਦਰ ਦੀਪਤੀ

ਜੇਕਰ ਅਸੀਂ ਮਨੁੱਖੀ ਵਿਕਾਸ ਦੇ ਇਤਿਹਾਸ ਨੂੰ ਸਿਹਤ ਅਤੇ ਬਿਮਾਰੀ ਦੇ ਪਹਿਲੂ ਤੋਂ ਵੰਡਕੇ ਦੇਖਣਾ ਹੋਵੇ ਤਾਂ ਅਸੀਂ ਇਸ ਨੂੰ ਅੰਧਵਿਸ਼ਵਾਸ਼ੀ ਪੱਧਤੀ, ਜੀਵਾਣੂ-ਕੀਟਾਣੂ ਤੇ ਕਾਬੂ ਦਾ ਸਮਾਂ, ਪਰਹੇਜ਼ ਦੀ ਮਹੱਤਤਾ, ਸਮਾਜਿਕ ਸੰਦਰਭ ਵਿੱਚ ਬਿਮਾਰੀਆਂ ਨੂੰ ਸਮਝਣਾ ਅਤੇ ਸਮੂਹਿਕ ਚਿਕਿਤਸਾ ਆਦਿ ਪਹਿਲੂਆਂ ਤੋਂ ਪਰਖ ਸਕਦੇ ਹਾਂ। ਮਤਲਬ ਇਹ ਕਿ ਜਦੋਂ ਮਨੁੱਖ ਨੂੰ ਕੁਦਰਤੀ ਵਰਤਾਰਿਆਂ ਦੀ ਵਿਗਿਆਨਕ ਸਮਝ ਨਹੀਂ ਸੀ ਤਾਂ ਉਸਨੇ ਬਿਮਾਰੀ ਦੀ ਹਾਲਤ ਨੂੰ ਗੈਬੀ ਸ਼ਕਤੀਆਂ ਵਲੋਂ ਨਿਸ਼ਾਨਾ ਬਣਨ ਦੀ ਗੱਲ ਸੋਚੀ। ਜੀਵਾਣੂ-ਕੀਟਾਣੂਆਂ ਦੀ ਖੋਜ ਮਗਰੋਂ ਅਤੇ ਉਨ੍ਹਾਂ ਲਈ ਵਰਤੇ ਜਾਂਦੇ ਐਂਟੀਬਾਓਟਿਕ ਦੀ ਕਾਢ ਨਾਲ ਇਨ੍ਹਾਂ ਬਿਮਾਰੀਆਂ ਨੂੰ ਕਾਬੂ ਕਰਨ ਦਾ ਰਾਹ ਪੱਧਰਾ ਹੋਇਆ। ਇਸਤੋਂ ਬਾਅਦ ਇਹ ਦੇਖਣ ਵਿਚ ਆਇਆ ਕਿ ਸਮਾਜਿਕ ਹਾਲਤਾਂ ਨੂੰ ਸਮਝੇ ਬਗੈਰ ਬਿਮਾਰੀ ਦੀ ਹਾਲਤ 'ਤੇ ਕਾਬੂ ਪਾਉਣਾ ਸੰਭਵ ਨਹੀਂ ਅਤੇ ਕਈ ਬਿਮਾਰੀਆਂ ਲਈ ਸਮੂਹਿਕ ਯਤਨਾਂ ਦੀ ਲੋੜ ਹੈ। ਇਨ੍ਹਾਂ ਨੂੰ ਲਾਗ ਦੀਆਂ ਬਿਮਾਰੀਆਂ ਦਾ ਸਮਾਂ, ਜ਼ਿੰਦਗੀ ਜੀਉਣ ਦੇ ਢੰਗ-ਤਰੀਕੇ ਨਾਲ ਜੁੜੀਆਂ ਬਿਮਾਰੀਆਂ ਅਤੇ ਮਾਨਸਿਕ ਰੋਗਾਂ ਦਾ ਸਮਾਂ ਆਦਿ ਦ੍ਰਿਸ਼ਟੀਕੋਣ ਤੋਂ ਵੀ ਵਿਚਾਰਿਆ ਜਾ ਸਕਦਾ ਹੈ।

ਇਨ੍ਹਾਂ ਬਿਮਾਰੀਆਂ ਅਤੇ ਸਿਹਤ ਦੇ ਪਹਿਲੂਆਂ ਨੂੰ ਅਸੀਂ ਮੌਤ ਤੋਂ ਡਰ ਦੀ ਸਥਿਤੀ, ਬਿਮਾਰੀ ਪ੍ਰਤਿ ਚਿੰਤਾ ਦੀ ਸਥਿਤੀ ਅਤੇ ਹੁਣ ਸਿਹਤ ਪ੍ਰਤਿ ਸੁਚੇਤਤਾ ਦਾ ਪੜਾਅ ਆਦਿ ਵਜੋਂ ਵੀ ਸਮਝ ਸਕਦੇ ਹਾਂ।

ਇਕ ਗੱਲ ਤਾਂ ਇਹ ਯਕੀਨੀ ਹੈ ਕਿ ਜਦੋਂ ਕੋਈ ਵਿਅਕਤੀ ਜਾਂ ਸਮੂਹ ਕਿਸੇ ਸਮੱਸਿਆ ਪ੍ਰਤਿ ਸੁਚੇਤ ਹੁੰਦਾ ਹੈ, ਉਸ ਵੇਲੇ ਕਈ ਅਣਗੌਲੇ ਪਹਿਲੂ ਸਾਹਮਣੇ ਆਉਂਦੇ ਹਨ ਤੇ ਸਮੱਸਿਆ ਦੀ ਸਥਿਤੀ ਦੇ ਸਹੀ ਅੰਕੜੇ ਸਾਨੂੰ ਇਹ ਮਹਿਸੂਸ ਕਰਵਾਉਂਦੇ ਹਨ ਕਿ ਬਿਮਾਰੀ ਬਹੁਤ ਵਧ ਗਈ ਹੈ। ਜਾਗਰੂਕਤਾ ਨਾਲ ਬਿਮਾਰੀ ਨੂੰ ਮੁਢਲੀ ਹਾਲਤ ਵਿਚ ਹੀ ਫੜਿਆ ਜਾਂਦਾ ਹੈ ਤੇ ਇਸ ਲਈ ਵੀ ਬਿਮਾਰੀ ਦੇ ਅੰਕੜਿਆਂ ਵਿਚ ਵਾਧਾ ਹੋਇਆ ਜਾਪਦਾ ਹੈ। ਜਦੋਂ ਕਿ ਇਹ ਬਿਮਾਰੀ ਦੀ ਸਥਿਤੀ ਵਿਚ ਵਾਧਾ ਨਹੀਂ ਹੁੰਦਾ ਸਗੋਂ ਨਿਸ਼ਾਨਦੇਹੀ ਕਰਨ ਵਿਚ ਹੀ ਤਬਦੀਲੀ ਹੋਈ ਹੁੰਦੀ ਹੈ।

ਪਰ ਇਸਦੇ ਬਾਵਜੂਦ ਇਕ ਗੱਲ ਹੋਰ ਜੋ ਕਿ ਵਿਸ਼ਵ ਸਿਹਤ ਸੰਸਥਾ ਵੱਲੋਂ ਸਾਹਮਣੇ ਲਿਆਂਦੀ ਗਈ ਹੈ, ਉਹ ਇਹ ਹੈ ਕਿ ਇੱਕੀਵੀਂ ਸਦੀ ਮਨੋਰੋਗਾਂ ਦੀ ਚੜ੍ਹਤ ਦੀ ਸਦੀ ਹੋਵੇਗੀ। ਵਿਸ਼ਵ ਸਿਹਤ ਸੰਸਥਾ ਦੀ ਇਹ ਟਿੱਪਣੀ ਜੋ ਕਿ ਤੱਥਾਂ 'ਤੇ ਆਧਾਰਿਤ ਹੈ, ਨੂੰ ਗੌਰ ਨਾਲ ਵਾਚਣ ਦੀ ਲੋੜ ਹੈ। ਪਹਿਲੀ ਗੱਲ ਤਾਂ ਉਹੀ ਕਿ ਲਾਗ ਦੀਆਂ ਬਿਮਾਰੀਆਂ 'ਤੇ ਕਾਬੂ ਪਾਉਣ ਮਗਰੋਂ ਦਿਲ ਦੀਆਂ ਬਿਮਾਰੀਆਂ, ਕੈਂਸਰ, ਸੂਗਰ ਰੋਗ ਆਦਿ ਬਿਮਾਰੀਆਂ ਦਾ ਦਰਜਾ ਪਹਿਲੇ ਨੰਬਰ ਤੇ ਆ ਗਿਆ। ਜਦੋਂ ਬਲੱਡ ਪ੍ਰੈਸ਼ਰ, ਕੈਂਸਰ ਆਦਿ ਬਿਮਾਰੀਆਂ ਦੇ ਬਦਲੇ ਜਾ ਸਕਣ ਵਾਲੇ ਕਾਰਨਾਂ ਵੱਲ ਧਿਆਨ ਹੋਇਆ ਤਾਂ ਹੁਣ ਮਾਨਸਿਕ ਰੋਗਾਂ ਨੇ ਆਪਣਾ ਦਰਜਾ ਸਾਡੇ ਸਾਹਮਣੇ ਧਿਆਨਗੋਚਰੇ ਲਿਆਂਦਾ ਹੈ। ਇਥੇ ਇਕ ਗੱਲ ਹੋਰ ਵੀ ਹੋਈ ਹੈ ਕਿ ਮਾਨਸਿਕ ਰੋਗਾਂ ਬਾਰੇ ਸਾਡੀ ਸਮਝ ਵਿਚ ਵੀ ਕਈ ਮਹੱਤਵਪੂਰਨ ਬਦਲਾਅ ਆਏ ਹਨ। ਪਾਗਲਪਨ ਦੀ ਸਥਿਤੀ ਤੋਂ ਮਨੋਰੋਗ ਅਤੇ ਹੁਣ ਵਿਵਹਾਰ ਵਿਚ ਤਬਦੀਲੀ ਦੀ ਹਾਲਤ ਵੀ ਇਸਦੇ ਘੇਰੇ ਵਿਚ ਆਉਂਦੇ ਹਨ।

ਮਾਨਸਿਕ ਰੋਗਾਂ ਦੇ ਵਧਣ ਦੀ ਗੱਲ ਨੂੰ ਸਮਝਣ ਤੋਂ ਪਹਿਲਾਂ ਇਹ ਸਮਝਣਾ ਜ਼ਰੂਰੀ ਹੈ ਕਿ **ਮਾਨਸਿਕ ਰੋਗਾਂ ਦਾ ਕਾਰਨ ਕੀ ਹੈ ਅਤੇ ਕਿਹੜੇ ਹਾਲਾਤ ਉਨ੍ਹਾਂ ਕਾਰਨਾਂ ਵਿਚ ਵਾਧਾ ਕਰਦੇ ਹਨ:**

ਸਮਾਜ ਦਾ ਨਾਂ ਹੈ - ਨੇਮਾਂ ਵਿਚ ਰਹਿਣਾ

ਮਨੁੱਖ - ਕੁਦਰਤੀ ਪ੍ਰਵਿਰਤੀਆਂ ਨੂੰ ਸਮਾਜਿਕ ਢੰਗ ਨਾਲ ਪੂਰਾ ਕਰਨ ਵਾਲਾ ਜੀਵ।

ਭੁੱਖ ਅਤੇ ਸੈਕਸ ਮਨੁੱਖ ਦੀਆਂ ਦੋ ਮੂਲ ਪ੍ਰਵਿਰਤੀਆਂ ਹਨ। ਇਨ੍ਹਾਂ ਨੂੰ ਸਿਰਫ ਕੁੱਝ ਹੱਦ ਤੱਕ ਹੀ ਦਬਾਇਆ ਜਾ ਸਕਦਾ ਹੈ। ਜੇ ਇਨ੍ਹਾਂ ਪ੍ਰਵਿਰਤੀਆਂ ਨੂੰ ਸੰਤੁਸ਼ਟ ਕਰਨ ਦੇ ਵਸੀਲੇ ਮੁਹਇਆ ਨਹੀਂ ਹੋਣਗੇ ਤਾਂ ਫਿਰ ਮਨੁੱਖ ਸਮਾਜਿਕ ਨੇਮਾਂ ਨੂੰ ਨਹੀਂ ਮੰਨੇਗਾ ਤੇ ਇਸਦੇ ਨਤੀਜੇ ਵਜੋਂ ਗੈਰ-ਸਮਾਜਿਕ ਰਾਹ (ਅਪ੍ਰਵਾਣਿਤ ਢੰਗ-ਤਰੀਕੇ, ਜੋ ਕਿ ਮਾਨਸਿਕ ਰੋਗਾਂ ਦੀ ਹੀ ਨੁਮਾਇੰਦਗੀ ਹੁੰਦੇ ਹਨ) ਵੱਲ ਤੁਰ ਪਵੇਗਾ ਜਾਂ ਫਿਰ ਮਾਨਸਿਕ ਰੋਗਾਂ ਵੱਲ।

ਭੁੱਖ ਇਕ ਪ੍ਰਵਿਰਤੀ ਹੈ। ਜ਼ਿੰਦਗੀ ਨੂੰ ਚਲਦੇ ਰੱਖਣ ਦਾ ਆਧਾਰ ਹੈ। ਸਮਾਜ ਵਿਚ ਭੁੱਖ ਦੀ ਤ੍ਰਿਪਤੀ ਲਈ ਆਧਾਰ ਹੈ ਕਿ ਆਦਮੀ ਕੰਮ ਕਰੇ, ਕਮਾਵੇ ਤੇ ਖਾਵੇ। ਨਾਲ ਹੀ ਸਮਾਜਿਕ ਨੇਮ ਅਜਿਹੇ ਹਨ ਕਿ ਹਰ ਇਕ ਨੂੰ ਕੰਮ ਨਹੀਂ ਮਿਲਦਾ ਜਾਂ ਕੰਮ ਮੁਹਈਆ ਨਹੀਂ ਕਰਵਾਇਆ ਜਾਂਦਾ। ਜੇ ਮਿਲਦਾ ਹੈ ਤਾਂ ਉਜਰਤ ਇੰਨੀ ਘੱਟ ਹੁੰਦੀ ਹੈ ਕਿ ਉਸਦੀ ਅਤੇ ਉਸਨੂੰ ਸੰਭਾਲੇ ਗਏ (ਜ਼ਿੰਮੇਵਾਰੀਆਂ) ਪਰਿਵਾਰ ਦੀ ਭੁੱਖ ਨਹੀਂ ਮਿਟਦੀ।

ਇਸੇ ਤਰ੍ਹਾਂ ਸੈਕਸ ਇਕ ਦੂਸਰੀ ਕੁਦਰਤੀ ਪ੍ਰਵਿਰਤੀ ਹੈ। ਵੈਸੇ ਲੜਕੀ ਤੇਰਾਂ-ਚੌਦਾਂ ਸਾਲ ਅਤੇ ਲੜਕਾ ਪੰਦਰਾਂ-ਸੋਲ੍ਹਾਂ ਸਾਲ ਦੀ ਉਮਰ 'ਤੇ ਸੈਕਸ ਪ੍ਰੀਕ੍ਰਿਆ ਵਿਚ ਕਾਰਜਸ਼ੀਲ ਹੋ ਸਕਦਾ ਹੈ। ਭਾਰਤੀ ਕਾਨੂੰਨ ਮੁਤਾਬਿਕ ਵਿਆਹ (ਸੈਕਸ ਪ੍ਰਵਿਰਤੀ ਦੀ ਸੰਤੁਸ਼ਟੀ ਨੂੰ ਪੂਰਾ ਕਰਨ ਦੀ ਸਮਾਜਿਕ ਸੰਸਥਾ) ਲੜਕੀ ਲਈ ਅਠਾਰਾਂ ਅਤੇ ਲੜਕੇ ਲਈ ਇੱਕੀ ਸਾਲ ਤੋਂ ਪਹਿਲਾਂ ਨਹੀਂ ਹੋ ਸਕਦਾ। ਬਹੁਤੀ ਵਾਰੀ ਇਸ ਉਮਰ

'ਤੇ ਵੀ ਵਿਆਹ ਸੰਭਵ ਨਹੀਂ ਹੁੰਦਾ ਜਿਸਦੇ ਕਿ ਅਨੇਕਾਂ ਸਮਾਜਿਕ ਕਾਰਨ ਹਨ ਜਿੰਨ੍ਹਾਂ ਦਾ ਮਨੁੱਖ ਦੀ ਕੁਦਰਤੀ ਸਰੀਰਕ ਪ੍ਰੀਕ੍ਰਿਆ ਨਾਲ ਕੋਈ ਵਾਸਤਾ ਨਹੀਂ।

ਮਤਲਬ ਇਹ ਕਿ ਜੇਕਰ ਅਸੀਂ ਸਮਾਜਿਕ ਪ੍ਰਾਣੀ ਹਾਂ ਤਾਂ ਇਹ ਗੱਲ ਹਮੇਸ਼ਾ ਧਿਆਨ ਵਿਚ ਰੱਖਣੀ ਚਾਹੀਦੀ ਹੈ ਕਿ ਕੁਦਰਤੀ ਪ੍ਰਵਿਰਤੀਆਂ ਨੂੰ ਸਮਾਜ ਵਿਚ ਰਹਿੰਦੇ ਹੋਏ, ਨੇਮਾਂ ਵਿਚ ਰਹਿਕੇ ਪੂਰਾ ਕਰਨਾ ਪਵੇਗਾ। ਦੂਸਰੇ ਪਾਸੇ ਇਹ ਵੀ ਸਮਝਣ ਦੀ ਲੋੜ ਹੈ ਕਿ ਸਮਾਜ ਦੇ ਨੇਮ ਇਸ ਤਰ੍ਹਾਂ ਬਣਾਉਣੇ ਪੈਣਗੇ ਕਿ ਸਾਰੇ ਲੋਕ ਇਨ੍ਹਾਂ ਪ੍ਰਵਿਰਤੀਆਂ ਦੀ ਸਹਿਜੇ ਹੀ ਪ੍ਰਾਪਤੀ ਕਰ ਸਕਣ। ਇਸ ਦੇ ਲਈ ਅਜਿਹੇ ਢੰਗ-ਤਰੀਕੇ ਵੀ ਖੋਜਣੇ ਪੈਣਗੇ ਕਿ ਇਨ੍ਹਾਂ ਪ੍ਰਵਿਰਤੀਆਂ ਨੂੰ ਸੰਤੁਸ਼ਟ ਕਰਨ ਲਈ ਸਭ ਨੂੰ ਬਰਾਬਰ ਮੌਕੇ ਮਿਲਣ।

**ਇਸਤੋਂ ਇਲਾਵਾ ਮਾਨਸਿਕ ਰੋਗ ਹਨ** - ਮਨ ਦੇ ਰੋਗ ਅਤੇ ਮਨ ਦੀ ਹੋਂਦ ਵਿਚ ਹਰ ਉਸ ਵਿਅਕਤੀ ਦੀ ਭੂਮਿਕਾ ਹੈ ਜੋ ਸਮਾਜ ਵਿਚ ਸਾਡੇ ਆਲੇ-ਦੁਆਲੇ ਵਿਚਰਦਾ ਹੈ।

ਬਚਪਨ ਵਿਚ ਮਾਂ-ਪਿਓ ਦਾ ਸਾਥ, ਨਿੱਘ, ਪਿਆਰ ਭਰਿਆ ਪਾਲਣ-ਪੋਸ਼ਣ ਇਕ ਕੁਦਰਤੀ ਸੌਗਾਤ ਹੁੰਦਾ ਹੈ। ਅੱਜ ਅਸੀਂ ਪੈਸੇ ਦੀ ਦੌੜ ਵਿਚ ਦੋਵੇਂ ਜੀਆਂ ਦਾ ( ਮਾਂ ਅਤੇ ਪਿਓ ) ਕਮਾਊ ਹੋਣਾ ਜ਼ਰੂਰੀ ਸਮਝਦੇ ਹਾਂ। ਜਿੱਥੇ ਇਹ ਲੋੜ ਨਹੀਂ ਹੈ ਉੱਥੇ ਔਰਤਾਂ ਗੈਰ-ਜ਼ਰੂਰੀ ਕਾਰਜਾਂ ਵਿਚ ਉਲਝੀਆਂ ਰਹਿੰਦੀਆਂ ਹਨ। ਇਸਤੋਂ ਬਾਅਦ ਵੀ ਜੇ ਕਿਸੇ ਪਰਿਵਾਰ ਨਾਲ ਗੱਲ ਕਰ ਲਵੋ, ਹਰ ਕੋਈ ਇਹ ਕਹੇਗਾ ਕਿ ਇਹ ਭੱਜ-ਨੱਠ ਬੱਚਿਆਂ ਲਈ ਹੀ ਤਾਂ ਹੈ। ਪਰ ਅਸਲ ਵਿਚ ਬੱਚਿਆਂ ਨੂੰ ਪੂਰਾ ਸਮਾਂ ਨਾ ਦੇ ਕੇ ਅਸੀਂ ਉਨਾਂ ਦਾ ਭਵਿੱਖ ਜਾਂ ਜ਼ਿੰਦਗੀ ਵਿਗਾੜ ਰਹੇ ਹੁੰਦੇ ਹਾਂ।

ਬਚਪਨ ਵਿਚ ਹੀ ਸਕੂਲ ਇਕ ਅਜਿਹੀ ਥਾਂ ਹੈ ਜੋ ਮਾਨਸਿਕ ਵਿਕਾਸ ਲਈ ਅਹਿਮ ਹੈ। ਪਰ ਅੱਜ ਸਕੂਲ ਬੱਚਿਆਂ ਦੇ ਵਿਅਕਤੀਤਵ ਵੱਲ ਧਿਆਨ ਨਾ ਦੇ ਕੇ ਉਨ੍ਹਾਂ ਨੂੰ ਵਿਓਪਾਰੀ ਬਣਾ ਰਹੇ ਹਨ। ਇਕ ਮੁਕਾਬਲੇ ਦੀ ਦੌੜ ਲਈ ਤਿਆਰ ਕਰ ਰਹੇ ਹਨ। ਹਰ ਕੋਈ ਡਾਕਟਰ, ਇੰਜਨੀਅਰ ਤੇ ਮੈਨੇਜਰ ਵਗੈਰਾ ਬਣਨ ਵਿਚ ਰੁੱਝਿਆ ਹੈ, ਚੰਗੇ ਇਨਸਾਨ ਦੀਆ ਕੀ ਖੂਬੀਆਂ ਹਨ, ਇਹ ਕੋਈ ਨਹੀਂ ਜਾਣਦਾ।

ਮਾਂ-ਪਿਓ ਅਤੇ ਅਧਿਆਪਕਾਂ ਦਾ ਮਸ਼ੀਨੀ ਅਤੇ ਫੰਡਰ ਵਿਵਹਾਰ ਦੇਖਦਾ ਹੋਇਆ ਜਦੋਂ ਬੱਚਾ ਕਿਸ਼ੋਰ ਅਵਸਥਾ ਵਿਚ ਪਹੁੰਚਦਾ ਹੈ, ਆਪਣੀ ਸੋਝੀ ਅਤੇ ਤਰਕ ਨਾਲ ਵਿਚਰਣਾ ਸਿਖਦਾ ਹੈ ਤਾਂ ਉਸਨੂੰ ਆਸੇ-ਪਾਸੇ ਸਭ ਕੁੱਝ ਅਜ਼ੀਬ ਲਗਦਾ ਹੈ ਤੇ ਸਾਰੇ ਬੰਦੇ, ਜੋ ਕਿ ਇਕ ਤਰ੍ਹਾਂ ਉਸਦੇ ਰਹਿਨੁਮਾ ਹੁੰਦੇ ਨੇ, ਦੋਗਲੇ ਨਜ਼ਰ ਆਉਂਦੇ ਨੇ, ਕਹਿਣੀ ਤੇ ਕਥਨੀ ਦੇ ਫਰਕ ਵਾਲੇ। ਉਹ ਚਾਹੇ ਮਾਂ-ਪਿਓ ਹੋਣ, ਚਾਹੇ ਅਧਿਆਪਕ ਤੇ ਚਾਹੇ ਧਾਰਮਿਕ-ਰਾਜਨੀਤਕ ਨੇਤਾ। ਇਨ੍ਹਾਂ ਹਾਲਾਤਾਂ ਵਿੱਚ ਉਹ ਭੰਬਲਭੂਸੇ ਵਿਚ ਪੈ ਜਾਂਦਾ ਹੈ ਤੇ ਸੰਤੁਲਨ ਗਵਾ ਬੈਠਦਾ ਹੈ।

ਇਹ ਬਦਲ ਰਹੀ ਸਮਾਜਿਕ ਸਥਿਤੀ ਇਕ ਅਹਿਮ ਕਾਰਨ ਹੈ ਮਾਨਸਿਕ ਰੋਗਾਂ ਵਿਚ ਵਾਧੇ ਦਾ।

ਦੂਸਰਾ ਕਾਰਨ ਹੈ ਕਿ ਮਨੁੱਖ, ਜਿਸਨੇ ਕੁਦਰਤੀ ਪ੍ਰਵਿਰਤੀਆਂ ਦੀ ਸੰਤੁਸ਼ਟੀ ਲਈ ਸਮਾਜਿਕ ਮਹੌਲ ਮੁਹਈਆ ਕਰਨਾ ਸੀ, ਉਸਨੂੰ ਛੱਡਕੇ ਹੋਰ ਹੀ ਕਾਰਜਾਂ ਵਿਚ ਰੁੱਝ ਗਿਆ ਹੈ। ਆਦਮੀ ਦੇ ਪੇਟ ਦੀ ਸਮਰਥਾ ਇਕ ਟਾਈਮ ਤੇ ਤਕਰੀਬਨ ਚਾਰ ਸੌ ਗ੍ਰਾਮ ਖੁਰਾਕ ਦੀ ਹੈ। ਇਸ ਚਾਰ ਸੌ ਗ੍ਰਾਮ ਵਿਚ ਅਲੱਗ ਅਲੱਗ ਖਾਦ ਪਦਾਰਥ ਹੋ ਸਕਦੇ ਹਨ, ਪਰ ਇਸ ਨੂੰ ਦਿਖਾਵੇ ਦੀ ਖਾਤਰ, ਝੂਠੀ ਜ਼ਿੰਦਗੀ ਜਿਉਣਾ, ਆਪਸੀ ਹੋੜ ਅਤੇ ਮੁਕਾਬਲੇਬਾਜ਼ੀ ਲਈ ਮਨੁੱਖੀ ਪ੍ਰਵਿਰਤੀਆਂ ਨੂੰ ਅਸਹਿਜ ਰੂਪ ਦੇ ਦੇਣਾ, ਆਦਮੀ ਲਈ ਖੁਦ ਵੀ ਤਣਾਓ ਦਾ ਕਾਰਨ ਬਣਿਆ ਹੈ ਅਤੇ ਸਮੁੱਚੇ ਤੌਰ 'ਤੇ ਇਸ ਨੇ ਸਮਾਜ ਨੂੰ ਵੀ ਨੁਕਸਾਨ ਪਹੁੰਚਾਇਆ ਹੈ।

ਜੇਕਰ ਸਮਾਜੀਕਰਨ ਦੀ ਪ੍ਰਕ੍ਰਿਆ ਨੂੰ ਦੇਖਿਆ ਜਾਵੇ ਤਾਂ ਕੋਈ ਵੀ ਸਮਾਂ ਅਜਿਹਾ ਨਹੀਂ ਰਿਹਾ ਜਦੋਂ ਇਨਸਾਨ ਤਣਾਓ ਮੁਕਤ ਹੋਇਆ ਹੋਵੇ। ਤਣਾਓ ਅਸਲ ਵਿਚ ਮਨੁੱਖ ਦੀ ਚਾਲਕ ਸ਼ਕਤੀ ਹੈ ਜੋ ਮਨੁੱਖ ਨੂੰ ਗਤੀਸ਼ੀਲਤਾ ਪ੍ਰਦਾਨ ਕਰਦੀ ਹੈ। ਪਰ ਇਕ ਹੱਦ ਤੋਂ ਬਾਅਦ, ਇਹ ਤਣਾਓ ਮਾਨਸਿਕ ਸੰਤੁਲਨ ਨੂੰ ਤੋੜ ਦਿੱਦਾ ਹੈ। ਜ਼ਿੰਦਗੀ ਸੰਘਰਸ਼ ਦਾ ਨਾਂ ਹੈ। ਜਾਨਵਰਾਂ ਵਿਚ ਵੀ ਸੰਘਰਸ਼ ਹੁੰਦਾ ਹੈ। ਜਿੰਦਾ ਰਹਿਣ ਲਈ ਜਦੋ-ਜਹਿਦ ਹੁੰਦੀ ਹੈ। ਇਹ ਸੰਘਰਸ਼ ਵੀ ਤਣਾਓ ਦੀ ਹੀ ਸਥਿਤੀ ਹੈ, ਪਰ ਹੁਣ ਮਨੁੱਖੀ ਸ਼ਭਿਆਚਾਰ ਵਿਚ ਤਣਾਓ ਗੈਰ-ਕੁਦਰਤੀ ਹੈ। ਮਨੁੱਖ ਨੇ ਆਪਣੇ ਆਪ ਨਾਲ, ਆਪਣੇ ਆਲੇ-ਦੁਆਲੇ ਦੇ ਲੋਕਾਂ ਨਾਲ ਅਤੇ ਕੁਦਰਤ ਨਾਲ ਗੈਰਜ਼ਰੂਰੀ ਮੁਕਾਬਲਾ ਸਹੇੜਿਆ ਹੈ ਅਤੇ ਮਨੁੱਖਾਂ ਵਿਚਕਾਰ ਗੈਰ-ਮਨੁੱਖੀ ਫਾਸਲਾ ਵਧਾਇਆ ਹੈ। ਇਹ ਭਾਵੇਂ ਆਰਥਿਕ ਹੈ, ਨਸਲੀ ਜਾਂ ਜਾਤਪਾਤੀ ਹੈ ਤੇ ਭਾਵੇਂ ਦੋਹਾਂ ਸੈਕਸਾਂ ਵਿਚਕਾਰ ਹੈ।

ਮਾਨਸਿਕ ਰੋਗਾਂ ਦੇ ਕਈ ਕਾਰਨਾਂ ਵਿਚੋਂ ਇੱਕ ਕਾਰਨ ਜੀਨਜ਼ ਵਿਚ ਤਬਦੀਲੀ ਵੀ ਦੱਸਿਆ ਜਾਂਦਾ ਹੈ। ਪਰ ਜੇਕਰ ਜੀਨਜ ਦੀ ਤਬਦੀਲੀ ਦੀ ਡੂੰਘਾਈ ਵਿਚ ਵੀ ਜਾਈਏ ਤਾਂ ਇਸ ਵਿਚ ਵੀ ਮਨੁੱਖ ਦੇ ਸਵਾਰਥੀ ਵਤੀਰੇ ਦੀ ਝਲਕ ਮਿਲਦੀ ਹੈ ਜਿਸ ਕਾਰਨ ਉਸਨੇ ਵਾਤਾਵਰਣ ਨੂੰ ਵਿਗਾੜਿਆ ਹੈ।

ਵਾਤਾਵਰਣ ਦੇ ਅਨੁਸਾਰ ਖੁਦ ਨੂੰ ਢਾਲਣਾ ਤੇ ਜਿਉਣਾ, ਕੁਦਰਤੀ ਨਿਯਮ ਹੈ। ਪਰ ਮਨੁੱਖ ਨੇ ਆਪਣੇ-ਆਪ ਨੂੰ ਢਾਲਣ ਦੀ ਬਜਾਏ ਵਾਤਾਵਰਣ ਨੂੰ ਆਪਣੇ ਹੱਕ ਵਿੱਚ ਢਾਲਣ ਨੂੰ ਤਰਜੀਹ ਦਿੱਤੀ ਹੈ। ਰਾਤ ਨੂੰ ਦਿਨ ਅਤੇ ਦਿਨ ਵੇਲੇ ਹਨੇਰਾ ਕਰਨ ਲਈ ਪਰਦੇ ਲਾਉਣੇ, ਠੰਢ ਵੇਲੇ ਹੌਟ-ਬਲੋਅਰ ਅਤੇ ਗਰਮੀ ਵੇਲੇ ਏਅਰ-ਕੰਡੀਸ਼ਨ ਲਗਾਉਣਾ। ਜੀਭ ਨੂੰ ਨਵੇਂ ਤੋਂ ਨਵਾਂ ਸਵਾਦ ਦੇਣ ਲਈ ਕੁਦਰਤੀ ਖੁਰਾਕ ਨੂੰ ਗੈਰ-ਕੁਦਰਤੀ ਬਣਾਉਣਾ। ਇਹ ਸਾਰੇ ਵਰਤਾਰੇ ਕਿਸੇ ਨਾ ਕਿਸੇ ਰੂਪ ਵਿਚ ਮਨੁੱਖ ਨੂੰ ਤਕਲੀਫ ਦੇ ਰਹੇ ਹਨ।

ਇਨ੍ਹਾਂ ਕਾਰਜਾਂ ਰਾਹੀਂ ਮਨੁੱਖ ਨੇ ਆਪਣੇ-ਆਪ ਨੂੰ ਪ੍ਰਕ੍ਰਿਤੀ ਦੇ ਅਨੁਰੂਪ ਢਾਲਣ ਦੇ ਰਾਹ ਹੌਲੀ - ਹੌਲੀ ਬੰਦ ਕਰ ਲਏ ਤੇ ਇਸਦੇ ਸਿੱਟੇ ਵਜੋਂ ਜਦੋਂ ਵੀ ਸੰਤੁਲਨ ਵਿਗੜਦਾ ਹੈ, ਉਦੋਂ ਹੀ ਮਨੁੱਖ ਟੁੱਟ ਜਾਂਦਾ ਹੈ - ਸਰੀਰਕ ਅਤੇ ਮਾਨਸਿਕ ਤੌਰ 'ਤੇ। ■



ਵਿਗਿਆਨ

# ਉਪਗ੍ਰਹਿ ਪਥ: ਲੀਓ, ਮੀਓ, ਹੀਓ ਅਤੇ ਜੀਓ

ਇੰਜ : ਅਮਰਜੀਤ ਸਿੰਘ ਅਜ਼ਾਦ

ਪਿਛਲੇ ਕੁੱਝ ਦਹਾਕਿਆਂ ਤੋਂ ਬਨਾਵਟੀ ਉਪਗ੍ਰਹਿ (Artificial Satellites) ਅਲੱਗ - ਅਲੱਗ ਖੇਤਰਾਂ ਵਿਚ ਮਨੁੱਖਤਾ ਦੀ ਸੇਵਾ ਕਰ ਰਹੇ ਹਨ। ਇਨ੍ਹਾਂ ਨੂੰ ਅੱਡ-ਅੱਡ ਢੰਗਾਂ ਨਾਲ ਵਰਗੀਕ੍ਰਿਤ ਕੀਤਾ ਜਾ ਸਕਦਾ ਹੈ। ਉਚਾਣ ਦੇ ਆਧਾਰ ਤੇ ਇਹ ਹੇਠ ਲਿਖੇ ਚਾਰ ਪਥਾਂ ਵਿਚ ਵੰਡੇ ਜਾਂਦੇ ਹਨ :-

ਪਹਿਲਾ ਲੀਓ(LEO), ਦੂਜਾ ਮੀਓ (MEO), ਤੀਜਾ ਹੀਓ(HEO)ਤੇ ਚੌਥਾ ਜੀਓ(GEO)

ਇਨ੍ਹਾਂ ਬਾਰੇ ਜਾਣਕਾਰੀ ਹੇਠ ਲਿਖੇ ਅਨੁਸਾਰ ਹੈ :-

**(1) ਲੀਓ :-**

ਲੀਓ, ਲੋ ਅਰਥ ਆਰਬਿਟ (Low Earth Orbit) ਨੂੰ ਕਹਿੰਦੇ ਹਨ। ਇਸਦੀ ਸਮੁੰਦਰ ਤਲ ਤੋਂ ਉਚਾਈ 500 ਕਿ.ਮੀ. ਤੋਂ 2000 ਕਿ. ਮੀ. ਤੱਕ ਹੁੰਦੀ ਹੈ।

ਲੀਓ ਉਪਗ੍ਰਹਿ ਦੋ ਤਰ੍ਹਾਂ ਦੇ ਹੁੰਦੇ ਹਨ :-

(1) ਛੋਟੇ ਲੀਓ ਉਪਗ੍ਰਹਿ :

ਇਨ੍ਹਾਂ ਦਾ ਪੁੰਜ 30 ਕਿ.ਗ੍ਰਾ. ਤੋਂ ਘੱਟ ਹੁੰਦਾ ਹੈ। ਜਿਵੇਂ ਕਿ ਆਰਬਕੌਮ, ਵੀਟਾ ਸੈਟ, ਜੀ ਈ ਸਟਾਰਸਿਸ ਆਦਿ।

(2) ਵੱਡੇ ਲੀਓ ਉਪਗ੍ਰਹਿ :

ਇਨ੍ਹਾਂ ਦਾ ਪੁੰਜ 200 ਕਿ. ਗ੍ਰਾ. ਤੋਂ ਇੱਕ ਹਜ਼ਾਰ ਕਿ. ਗ੍ਰਾ. ਤੱਕ ਹੋ ਸਕਦਾ ਹੈ। ਜਿਵੇਂ ਕਿ ਇਰੀਡੀਅਮ ( ਇਹ ਸਿਸਟਮ ਆਰਥਿਕ ਸਮੱਸਿਆਵਾਂ ਕਰਕੇ ਅਸਫਲ ਰਿਹਾ ਸੀ) ਗਲੋਬਲ ਸਟਾਰ ਆਦਿ।

ਇੱਕ ਲੀਓ ਸਿਸਟਮ ਦੇ ਪੰਜ ਭਾਗ ਹੁੰਦੇ ਹਨ :-

ਪਹਿਲਾ: ਸੈਟੇਲਾਈਟ ਕਾਨਸਟਿਲੇਸ਼ਨ

ਦੂਸਰਾ: ਗੇਟ ਵੇ

ਤੀਸਰਾ: ਪੀ ਐਸ ਟੀ ਐਸ, ਟੈਲੀਮੀਟਰੀ ਅਤੇ ਦੂਰ ਸੰਦੇਸ਼ ( ਟੀ ਐਂਡ ਟੀ ਸੀ ) ਸਟੇਸ਼ਨ ਆਦਿ

ਚੌਥਾ: ਦੂਰਵਰਤੀ ਉਚਾਵੇਂ ਟਰਮੀਨਲ / ਹੈਡਸੈਟ

ਪੰਜਵਾ: ਅੰਤਰ-ਉਪਗ੍ਰਹਿ ਲਿੰਕ

ਗੇਟਵੇ ਉਪਗ੍ਰਹਿ ਨੈਟਵਰਕ, ਟੈਲੀਫੋਨੀ ਅਤੇ ਡਾਟਾ ਨੈਟਵਰਕ ਵਿਚ ਸਬੰਧ ਸਥਾਪਿਤ ਕਰਦਾ ਹੈ। ਇਹ ਈ ਐਂਡ ਟੀ ਸੀ ਦੇ ਕੰਮ ਵੀ ਕਰ ਸਕਦਾ ਹੈ। ਗੇਟਵੇ ਤੋਂ ਉਪਗ੍ਰਹਿ ਵਿਚਲੇ ਲਿੰਕ ਨੂੰ ਫੀਡਰ ਲਿੰਕ ਕਹਿੰਦੇ ਹਨ। ਹੈਂਡਸੈਟ ਤੋਂ ਸੈਟੇਲਾਈਟ ਵਿਚਲੇ ਲਿੰਕ ਨੂੰ ਸਰਵਿਸ ਲਿੰਕ ਕਿਹਾ ਜਾਂਦਾ ਹੈ।

ਕਿਸੇ ਸਿਸਟਮ ਦੀ ਕਾਂਸਟਿਲੇਸ਼ਨ ਤੋਂ ਭਾਵ ਉਸ ਵਿਚ ਵਰਤੇ ਗਏ ਉਪਗ੍ਰਹਿਆਂ ਦੀ ਸੰਖਿਆ ਹੁੰਦੀ ਹੈ। ਲੀਓ ਸਿਸਟਮ ਵਿਚ ਇਹ $2^\circ$ ਤੋਂ $7^\circ$ ਤੱਕ ਹੋ ਸਕਦੀ ਹੈ।

ਹੈਂਡਸੈਟ ਸੰਸਾਰ ਪੱਧਰ ਤੇ ਅਵਾਜ਼ ਅਤੇ ਡਾਟਾ ਸੇਵਾਵਾਂ ਵਾਸਤੇ ਪਹੁੰਚ ਦਿੰਦੇ ਹਨ। ਮਨੁੱਖੀ ਸਿਹਤ ਅਤੇ ਹੋਰ ਕਈ ਪੱਖਾਂ ਨੂੰ ਧਿਆਨ ਵਿਚ ਰੱਖਦੇ ਹੋਏ ਤਕਰੀਬਨ ਅੱਧੀ ਵਾਟ ਸ਼ਕਤੀ ਵਾਲੇ ਹੈਂਡਸੈਟ ਉਚਿਤ ਮੰਨੇ ਜਾਂਦੇ ਹਨ।

ਅੰਤਰ ਉਪਗ੍ਰਹਿ ਲਿੰਕ ਇਕ ਬਹੁਤ ਹੀ ਮਹੱਤਵਪੂਰਨ ਮਾਮਲਾ ਹੈ। ਇਸਦੇ ਨਾਲ ਸੇਵਾ-ਵਿਵਧਤਾ ਅਤੇ ਵਧੀਆ ਸਿਸਟਮ ਪ੍ਰਬੰਧ ਦੀ ਸੁਵਿਧਾ ਮਿਲਦੀ ਹੈ। ਇਸ ਨਾਲ ਓਪਰੇਸ਼ਨਲ ਖਰਚਾ ਵੀ ਘਟ ਜਾਂਦਾ ਹੈ ਪਰ ਉਪਗ੍ਰਹਿਆਂ ਦੀ ਕੀਮਤ ਤੇ ਗੁੰਝਲਤਾ ਵਧ ਜਾਂਦੀ ਹੈ।

ਬਹੁਤੇ ਲੀਓ ਸਿਸਟਮ ਤੰਗ ਬੈਂਡ-ਚੌੜਾਈ ਕੰਮ ਵਾਸਤੇ ਯੋਜਨਾਬੱਧ ਕੀਤੇ ਗਏ ਹਨ ਪਰ ਕੁੱਝ ਜਿਵੇਂ ਕਿ ਟੈਲੀਡੇਸਿਕ ਜ਼ਿਆਦਾ ਬੈਂਡ-ਵਿਡਥ ਵਰਤੋਂ ਵਾਸਤੇ ਤਜ਼ਵੀਜ਼ ਕੀਤੇ ਗਏ ਹਨ।

ਇਸ ਸਿਸਟਮ ਵਿਚ ਵਿਸ਼ਿਸ਼ਟ ਡਾਪਲਰ ਸ਼ਿਫਟ, ਵਾਹਕ ਤਰੰਗ-ਅਵ੍ਰਿਤੀ ਦੀ 0.002% ਦੇ ਕਰੀਬ ਹੁੰਦੀ ਹੈ।

ਕਿਸੇ ਵੀ ਜਗ੍ਹਾ ਤੇ ਕਿਸੇ ਸੈਟੇਲਾਈਟ ਦੀ ਦ੍ਰਿਸ਼ਤਾ ਬਾਕੀ ਸਿਸਟਮਾਂ ਨਾਲੋਂ ਸਭ ਤੋਂ ਘੱਟ ਹੁੰਦੀ ਹੈ। ਇਹ ਤਕਰੀਬਨ ਦਸ ਮਿੰਟ ਹੁੰਦੀ ਹੈ ਜਿਸ ਤੋਂ ਬਾਅਦ ਕੋਈ ਹੋਰ ਉਪਗ੍ਰਹਿ ਪਹਿਲੇ ਦੀ ਜਗ੍ਹਾ ਲੈ ਕੇ ਬੇਰੋਕ ਸੰਚਾਰ ਨੂੰ ਯਕੀਨੀ ਬਣਾਉਂਦਾ ਹੈ।

ਲੀਓ ਵਿਚ ਪ੍ਰਸਾਰਣ ਦੇਰੀ ਸਭਤੋਂ ਘੱਟ ਹੁੰਦੀ ਹੈ ਜੋ ਪੰਜ ਤੋਂ ਪੈਂਤੀ ਮਿਲੀ ਸੈਕਿੰਡ ਤੱਕ ਹੋ ਸਕਦੀ ਹੈ। ਸਿਗਨਲ ਖੀਣਤਾ ਵੀ ਸਭ ਤੋਂ ਘੱਟ ਹੁੰਦੀ ਹੈ। ਇਸ ਤੋਂ ਇਲਾਵਾ ਉਪਗ੍ਰਹਿਾਂ ਦੀ ਲਾਂਚਿੰਗ ਵੀ ਸਸਤੀ ਹੁੰਦੀ ਹੈ ਤੇ ਕਈ ਉਪਗ੍ਰਹਿਆਂ ਨੂੰ ਇਕੋ ਰਾਕਟ ਦੁਆਰਾ ਆਪਣੇ ਪਥ ਵਿਚ ਛੱਡਿਆ ਜਾ ਸਕਦਾ ਹੈ। ਪਰ ਘੱਟ ਉਚਾਈ ਤੇ ਹੋਣ ਕਰਕੇ ਵਾਯੂਮੰਡਲੀ ਰੁਕਾਵਟ ਪ੍ਰਭਾਵ ਪਾ ਸਕਦੀ ਹੈ।

**(2). ਮੀਓ**

ਮੀਓ, ਮੀਡੀਅਮ ਅਰਥ ਆਰਬਿਟ ਨੂੰ ਕਹਿੰਦੇ ਹਨ। ਇਹ ਇੱਕ ਦਰਮਿਆਨੇ ਉਚਾਣ ਵਾਲਾ ਪਥ ਹੈ ਜਿਸਦੀ ਉਚਾਈ ਦਸ ਹਜ਼ਾਰ ਕਿ. ਮੀ. ਦੇ ਲਗਭਗ ਹੁੰਦੀ ਹੈ। ਇਹ ਸਿਸਟਮ ਘੱਟ ਉਪਗ੍ਰਹਿਆਂ ਦਾ ਸਭ ਤੋਂ ਚੰਗਾ ਕੰਮਪਰੋਮਾਈਜ਼ ਹੈ। ਇਸ ਸਿਸਟਮ ਵਿਚ ਲੀਓ ਦੇ ਮੁਕਾਬਲੇ ਘੱਟ ਉਪਗ੍ਰਹਿਆਂ ਨਾਲ ਹੀ ਵਿਸ਼ਵਵਿਆਪੀ ਕਵਰੇਜ਼ ਕੀਤੀ ਜਾ ਸਕਦੀ ਹੈ। ਇਸ ਵਾਸਤੇ ਦਸ ਤੋਂ ਪੰਦਰਾਂ ਉਪਗ੍ਰਹਿਆਂ ਦੀ ਕਾਂਸਟਿਲੇਸ਼ਨ ਕਾਫੀ ਹੁੰਦੀ ਹੈ। ਇਸ ਤੋਂ ਇਲਾਵਾ ਉਪਗ੍ਰਹਿਆ ਦੀ ਉਮਰ ਵੀ ਜ਼ਿਆਦਾ ਹੁੰਦੀ ਹੈ ਜੋ ਤਕਰੀਬਨ ਦਸ ਸਾਲ ਹੁੰਦੀ ਹੈ।

ਮੀਓ ਉਪਗ੍ਰਹਿਆਂ ਦੀ ਚਾਲ ਵੀ ਲੀਓ ਉਪਗ੍ਰਹਿਆਂ ਨਾਲੋਂ ਘੱਟ ਹੁੰਦੀ ਹੈ ਅਤੇ ਡਾਪਲਰ ਸਿਫਟ ਵੀ।

ਇਸ ਵਾਸਤੇ ਉਚਾਣ ਕੋਣ ਚਾਲੀ ਡਿਗਰੀ ਤੋਂ ਵੱਧ ਹੁੰਦਾ ਹੈ ਅਤੇ ਜ਼ਿਆਦਾਤਰ ਪੰਜਾਹ ਤੋਂ ਸੱਠ ਡਿਗਰੀ ਵਿਚਕਾਰ ਹੁੰਦਾ ਹੈ ਅਤੇ ਪ੍ਰਸਾਰਣ ਸਮਾਂ 75-100 ਮਿਲੀ ਸੈਕਿੰਡ ਦੇ ਦਰਮਿਆਨ ਹੁੰਦਾ ਹੈ।

ਕਿਸੇ ਸਥਾਨ ਤੇ ਇੱਕ ਸੈਟਲਾਈਟ ਦੀ ਦ੍ਰਿਸ਼ਤਾ ਇਕ ਤੋਂ ਦੋ ਘੰਟਿਆਂ ਵਿਚਕਾਰ ਹੁੰਦੀ ਹੈ।

ਮੀਓ ਤੇ ਵਾਯੂਮੰਡਲੀ ਰੁਕਾਵਟ ਦਾ ਕੋਈ ਪ੍ਰਭਾਵ ਨਹੀਂ ਹੁੰਦਾ ਅਤੇ ਵਿਕਿਰਣ ਬੈਲਟ ਪ੍ਰਭਾਵ ਤੋਂ ਵੀ ਇਹ ਸਿਸਟਮ ਸੁਰੱਖਿਅਤ

ਰਹਿੰਦਾ ਹੈ।

ਉਦਾਹਰਣ ਵਜੋਂ ਆਈ ਸੀ ਓ ( ਇੰਟਰਮੇਡੀਏਟ ਸਰਕੂਲਰ ਆਰਬਿਟ)

**(3) ਹੀਓ :**

ਹਾਇਲੀ ਇਲਿਪਟੀਕਲ ਆਰਬਿਟ(Highly Elliptical Orbit) ਨੂੰ ਹੀਓ ਕਹਿੰਦੇ ਹਨ। ਇਹ ਇਕ ਬਹੁਤ ਜ਼ਿਆਦਾ ਝੁਕਿਆ ਹੋਇਆ ਅੰਡਾਕਾਰ ਪਥ ਹੈ। ਅੰਡਾਕਾਰ ਹੋਣ ਕਰਕੇ ਇਸਦੀ ਉਚਾਈ ਪੰਝੀ ਹਜ਼ਾਰ ਕਿ: ਮੀ. ਤੋਂ ਪੰਚਤਾਲੀ ਕਿ: ਮੀ: ਵਿਚ ਵਧਦੀ-ਘਟਦੀ ਰਹਿੰਦੀ ਹੈ। ਇਸ ਸਿਸਟਮ ਵਿਚ ਅਖਸ਼ਾਂਸ਼ ਦੇ ਰੇਂਜ ਅਤੇ ਉੱਚ ਉਚਾਣ ਕੋਣਾਂ ਦਾ ਲਾਭ ਹੁੰਦਾ ਹੈ। ਇਹ ਉਚਾਣ ਕੋਣ $63.4^0$ ਹੁੰਦਾ ਹੈ। ਇਸ ਨਾਲ ਸਿਗਨਲ-ਗ੍ਰਹਿਣ ਵਿਚ,ਖਾਸ ਤੌਰ ਤੇ ਮੋਬਾਇਲ ਸੰਚਾਰ ਵਾਸਤੇ ਬਹੁਤ ਮਹੱਤਵਪੂਰਣ ਫਾਇਦੇ ਹੁੰਦੇ ਹਨ। ਪਰ ਪ੍ਰਸਾਰਣ ਦੇਰੀ ਕਾਫੀ ਵੱਧ ਹੁੰਦੀ ਹੈ।

ਧਰਤੀ ਤੋਂ ਕਿਸੇ ਸੈਟਲਾਈਟ ਦੀ ਦ੍ਰਿਸ਼ਤਾ ਚਾਰ ਤੋਂ ਅੱਠ ਘੰਟਿਆਂ ਵਿਚਕਾਰ ਹੁੰਦੀ ਹੈ। ਇਸ ਆਰਬਿਟ ਦੀ ਪ੍ਰਸਾਰਣ ਦੇਰੀ ਜੀਓ ਤੋਂ ਵੀ ਵੱਧ ਹੁੰਦੀ ਹੈ।

E S A ( ਯੂਰਪੀ ਸਪੇਸ ਏਜੰਸੀ ) ਡਿਜੀਟਲ ਆਡੀਓ ਪ੍ਰਸਾਰਣ ਅਤੇ ਮੋਬਾਇਲ ਸੰਚਾਰ ਵਿਚ ਹੀਓ ਦੀ ਵਰਤੋਂ ਤੇ ਕਾਫੀ ਕੰਮ ਕਰ ਰਹੀ ਹੈ। ਇਸਦੇ ਅਧਿਐਨ ਤੋਂ ਪਤਾ ਲੱਗਾ ਹੈ ਕਿ 8h ਪਥਾਂ ਵਿਚ ਸਿਰਫ ਛੇ ਹੀਓ ਉਪਗ੍ਰਹਿਆਂ ਦੀ ਵਰਤੋਂ ਨਾਲ ਭੂ-ਸਥਿਰ ਉਪਗ੍ਰਹਿਆਂ ਨਾਲੋਂ ਵੱਧ ਉਚਾਣ ਕੋਣਾਂ ਤੋਂ ਯੂਰਪ, ਉਤਰੀ ਅਮਰੀਕਾ ਅਤੇ ਪੂਰਬੀ ਏਸ਼ੀਆ ਵਿਚ ਬਿਨਾ ਰੁਕਾਵਟ ਪ੍ਰਸਾਰਣ ਸੇਵਾਵਾਂ ਚਲਾਈਆਂ ਜਾ ਸਕਦੀਆਂ ਹਨ।

ਉਦਾਹਰਣ :- ਆਰਕਿਮਡੀਜ਼, ਇਲਿਪਸੋ।

**(4) ਜੀਓ**

ਜੀਓ, ਜੀਓ ਸਟੇਸ਼ਨਰੀ ਅਰਥ ਆਬਿਟ ਨੂੰ ਕਹਿੰਦੇ ਹਨ। ਇਹ ਇਕ ਭੂ-ਮੱਧਵਰਤੀ ਗੋਲਾਕਾਰ ਆਰਬਿਟ ਹੈ। ਇਹ ਆਰਬਿਟ ਧਰਤੀ ਤੋਂ ਤਕਰੀਬਨ ਛੱਤੀ ਹਜ਼ਾਰ ਕਿ. ਮਿ. ਦੀ ਉਚਾਈ ਤੇ ਹੁੰਦਾ ਹੈ। ਇਸ ਪਥ ਵਿਚ ਪੱਛਮ ਤੋਂ ਪੂਰਬ ਵੱਲ ਘੁੰਮਦੇ ਉਪਗ੍ਰਹਿ ਧਰਤੀ ਤੋਂ ਇੱਕੋ ਜਗ੍ਹਾ ਸਥਿਰ ਹੋਏ ਪ੍ਰਤੀਤ ਹੁੰਦੇ ਹਨ ਕਿਉਂਕਿ ਇਨ੍ਹਾਂ ਦਾ ਕੋਣੀ ਵੇਗ ਧਰਤੀ ਦੇ ਕੋਣੀ ਵੇਗ ਦੇ ਬਰਾਬਰ ਹੁੰਦਾ ਹੈ।

ਇਹ ਪਥ ਉਚ ਤੀਬਰਤਾ ਵਾਲੀ ਅੰਦਰੂਨੀ ਵਿਕਿਰਣ ਪੱਟੀ ਤੋਂ ਉੱਪਰ ਹੁੰਦੇ ਹਨ ਅਤੇ ਧਰਤੀ ਦਾ ਚੁੰਬਕੀ ਖੇਤਰ ਵੀ ਨੀਵੇਂ ਉਚਾਣ ਦੇ ਮੁਕਾਬਲੇ ਬਹੁਤ ਘੱਟ ਹੁੰਦਾ ਹੈ।

ਜੀਓ ਵਿਚ ਉਪਗ੍ਰਹਿ 99% ਤੋਂ ਜ਼ਿਆਦਾ ਸਮੇਂ ਵਾਸਤੇ ਸੂਰਜ ਦੀ ਰੌਸ਼ਨੀ ਵਿਚ ਰਹਿੰਦੇ ਹਨ ਜਿਸ ਕਰਕੇ ਪਾਵਰ ਉਤਪਤੀ ਅਤੇ ਸਟੋਰ ਕਰਨ ਵਿਚ ਆਸਾਨੀ ਹੁੰਦੀ ਹੈ।

ਜੀਓ ਸੈਟਲਾਈਟ ਨੂੰ ਇਕ ਸਮੇਂ ਧਰਤੀ ਦੇ ਕਰੀਬ ਚਾਲੀ ਪ੍ਰਤਿਸ਼ਤ ਖੇਤਰ ਤੋਂ ਵੇਖਿਆ ਜਾ ਸਕਦਾ ਹੈ ਜਿਸ ਕਰਕੇ ਇੱਕ ਸੌ ਵੀਹ ਦੇ ਕੋਣ ਦੀ ਦੂਰੀ ਤੇ ਤਿੰਨ ਉਪਗ੍ਰਹਿ ਪੂਰੀ ਧਰਤੀ ਕਵਰ ਕਰ ਸਕਦੇ ਹਨ। ਪਰ ਜੀਓ ਦੀ ਇਕ ਕਮੀ ਇਹ ਹੈ ਕਿ ਇਸਦਾ ਵੱਧ ਤੋਂ ਘੱਟ ਪ੍ਰਭਾਵੀ ਵਿਥਕਾਰ ਛਿਅੱਤਰ ਦੇ ਲਗਭਗ ਹੁੰਦਾ ਹੈ ਜਿਸ ਕਰਕੇ ਧਰੁਵੀ ਖੇਤਰਾਂ ਨੂੰ ਪ੍ਰਦੀਪਤ ਨਹੀਂ ਕੀਤਾ ਜਾ ਸਕਦਾ।

ਜੀਓ ਸੈਟਲਾਈਟ ਸੂਰਜ ਅਤੇ ਚੰਦ ਦੀ ਗਰੂਤਾ ਸ਼ਕਤੀ ਕਰਕੇ ਆਪਣੇ ਪਥ ਤੋਂ ਝੁਕ ਸਕਦਾ ਹੈ। ਇਸ ਤਰ੍ਹਾਂ ਸੈਟਲਾਈਟ ਦੀ ਸਥਿਤੀ ਵਿਚ ਚਾਲੀ ਕਿ.ਮੀ. ਦੀ ਅਨਿਸ਼ਚਤਾ ਬਣੀ ਰਹਿੰਦੀ ਹੈ। ਧਰਤੀ ਤੋਂ ਜੀਓ ਤੱਕ ਸਿਗਨਲ ਪਹੁੰਚਣ ਲਈ ਤਕਰੀਬਨ ਇੱਕ ਸੌ ਵੀਹ ਮਿਲੀ ਸੈਕਿੰਡ ਲੱਗ ਜਾਂਦੇ ਹਨ। ਇਸ ਤਰਾਂ ਕਿਸੇ ਸਿਗਨਲ ਦੇ ਪ੍ਰਸਾਰਣ ਅਤੇ ਪ੍ਰਾਪਤੀ ਵਿਚ 1/4 ਸੈਕਿੰਡ, ਅਤੇ two-way delay ਅੱਧੇ ਸੈਕਿੰਡ ਦਾ ਹੋ ਸਕਦਾ ਹੈ। ਇਸ ਨਾਲ ਅਸਲੀ ਟਾਈਮ ਸੰਚਾਰ ਵਿਚ ਪ੍ਰੇਸ਼ਾਨੀ ਹੋ ਸਕਦੀ ਹੈ।

ਜੀਓ ਉਪਗ੍ਰਹਿਆਂ ਦੀ ਲਾਂਚਿੰਗ ਬਹੁਤ ਮਹਿੰਗੀ ਹੁੰਦੀ ਹੈ ਅਤੇ ਇਹ ਤਕਨੀਕ ਕੁਝ ਕੁ ਦੇਸ਼ਾਂ ਕੋਲ ਹੀ ਹੈ ਜਿਸ ਵਿਚ ਭਾਰਤ ਵੀ ਆਉਂਦਾ ਹੈ।

❑ ਇੰਜਨੀਅਰਿੰਗ ਕਾਲਜ, ਪੋਜੇਵਾਲ (ਹੁਸ਼ਿਆਰਪੁਰ)

## ਸ਼ੋਕ ਸਮਾਚਾਰ

**1** : ਅਬੋਹਰ ਇਕਾਈ ਦੇ ਪ੍ਰੈਸ ਸਕੱਤਰ ਭਗਵਾਨ ਦਾਸ ਜੇ ਈ ਦੇ ਵੱਡੇ ਭਰਾ ਦੀ ਪਿਛਲੇ ਦਿਨੀਂ ਬੇਵਕਤ ਮੌਤ ਹੋ ਗਈ। ਬੇਵਕ਼ਤ ਮੌਤ ਤੇ ਅਦਾਰਾ ਤਰਕਸ਼ੀਲ ਡੂੰਘੇ ਦੁੱਖ ਤੇ ਹਮਦਰਦੀ ਦਾ ਇਜ਼ਹਾਰ ਕਰਦਾ ਹੈ।

**2**: ਅਬੋਹਰ ਇਕਾਈ ਦੇ ਸਰਗਰਮ ਮੈਂਬਰ ਮੁਕੇਸ਼ ਕੁਮਾਰ ਦੇ ਪਿਛਲੇ ਦਿਨੀਂ ਦਾਦੀ ਜੀ ਦੀ ਮੌਤ ਹੋ ਗਈ। ਮੁਕੇਸ਼ ਕੁਮਾਰ ਨੇ ਕੱਪੜੇ, ਮਠਿਆਈ ਆਦਿ ਲੈਣ ਦੀ ਰਸਮ ਨੂੰ ਖਤਮ ਕੀਤਾ। ਅਦਾਰਾ ਦੁਖੀ ਪਰਿਵਾਰ ਦੇ ਗਮ ਵਿਚ ਸ਼ਰੀਕ ਹੁੰਦਾ ਹੈ।

**3** : ਅਬੋਹਰ ਇਕਾਈ ਦੇ ਕੈਸ਼ੀਅਰ ਜਸਮੇਲ ਸਿੰਘ ਦੇ ਪਿਤਾ ਜੀ ਸ੍ਰੀ ਭੂਰਾ ਸਿੰਘ ਦੀ ਮੌਤ ਹੋ ਜਾਣ ਤੇ ਅਦਾਰਾ ਤਰਕਸ਼ੀਲ ਦੁਖੀ ਪਰਿਵਾਰ ਦੇ ਗਮ ਵਿਚ ਸ਼ਰੀਕ ਹੁੰਦਾ ਹੈ। ਜਸਮੇਲ ਸਿੰਘ ਨੇ ਸਰਧਾਂਜ਼ਲੀ ਸਮਾਗਮ ਰੱਖਿਆ ਜਿਸ ਵਿਚ ਜੋਨ ਮੈਂਬਰ ਤੇ ਇਕਾਈ ਮੈਂਬਰਾਂ ਦੇ ਨਾ ਪਹੁੰਚਣ ਕਰਕੇ ਇਹ ਪਰੋਗਰਾਮ ਰੱਦ ਕਰਨਾ ਪਿਆ। ਜਸਮੇਲ ਸਿੰਘ ਨੇ ਕੋਈ ਸਾਮਾਨ ਨਹੀਂ ਲਿਆ। ਮਰਨ ਪਿੱਛੋਂ ਕੀਤੇ ਜਾਂਦੇ ਰਹੁ-ਰੀਤਾਂ ਦਾ ਵਿਰੋਧ ਕੀਤਾ।

**4** : ਜਲਾਲਾਬਾਦ ਪੱਛਮੀ ਇਕਾਈ ਦੇ ਪ੍ਰਧਾਨ ਅਤੇ ਫਾਜ਼ਿਲਕਾ ਜੋਨ ਦੇ ਸਕੱਤਰ ਹਰਬਿੰਦਰ ਭਲਵਾਨ ਜੀ ਦੇ ਪਿਤਾ ਅਮਰੀਕ ਸਿੰਘ ਦੀ ਮੌਤ ਹੋਣ ਤੇ ਅਦਾਰਾ ਡੂੰਘੇ ਦੁੱਖ ਦਾ ਇਜ਼ਹਾਰ ਕਰਦਾ ਹੈ।

**5** : ਮੰਡੀ ਲਾਧੂਕਾ ਇਕਾਈ ਦੇ ਸਕੱਤਰ ਲਾਲ ਚੰਦ ਦੀ ਮਾਤਾ ਜੀ ਦੀ ਮੌਤ ਹੋ ਜਾਣ ਤੇ ਅਦਾਰਾ ਤਰਕਸ਼ੀਲ ਦੁੱਖ ਪ੍ਰਗਟ ਕਰਦਾ ਹੈ।

**6** : ਇਕਾਈ ਰੋਪੜ ਦੇ ਪੁਰਾਣੇ, ਸਿਆਣੇ, ਸਿਰਕੱਢ ਅਤੇ ਹਰਦਿਲ ਅਜ਼ੀਜ਼ ਮੈਂਬਰ ਕਾਮਰੇਡ ਹਰਦਿਆਲ ਸਿੰਘ ਗਰੇਵਾਲ ਗਰਦਲੇ, ਦੀ ਅਚਾਨਕ ਮੌਤ ਤੇ ਅਦਾਰਾ ਤਰਕਸ਼ੀਲ ਡੂੰਘੇ ਦੁੱਖ ਦਾ ਇਜ਼ਹਾਰ ਕਰਦਾ ਹੈ। ❑



ਫਲਾਸਫੀ

# ਬ੍ਰਹਮਲੀਨ ਹੋਣਾ ਇੱਕ ਧੋਖਾ

ਹੇਮਰਾਜ ਸਟੈਨੋ

ਬ੍ਰਹਮਲੀਨਤਾ ਅਧਿਆਤਮਵਾਦ ਦਾ ਵਿਸ਼ਾ ਹੋਣ ਕਰਕੇ ਲੇਖ ਦੇ ਘੇਰੇ ਵਿਚ ਸਮੋਣਾ ਅਸੰਭਵ ਹੈ। ਮਜ਼ਬੂਰੀ ਵੱਸ ਅਸੀਂ ਇੱਥੇ ਬਹੁਤ ਹੀ ਸੰਖੇਪ ਰੂਪ ਵਿਚ ਚਰਚਾ ਕਰ ਸਕਾਂਗੇ।

ਬ੍ਰਹਮਲੀਨਤਾ ਦਾ ਸਪਸ਼ਟ ਭਾਵ ਇਹ ਹੈ ਕਿ ਬ੍ਰਹਮਾ ਵਿਚ ਲੀਨ ਹੋ ਜਾਣਾ। ਇਹ ਲੀਨ ਹੋਣ ਦੀਆਂ ਸਿਫਤੀ ਤੌਰ ਤੇ ਦੋ ਵੱਖੋ-ਵੱਖਰੀਆਂ ਹਾਲਤਾਂ ਹਨ। ਪਹਿਲੀ ਹਾਲਤ ਤਾਂ ਇਹ ਹੁੰਦੀ ਹੈ ਕਿ ਜਿਉਂਦੇ-ਜੀਅ ਸਮਾਧੀ ਜਾਂ ਧਿਆਨ-ਯੋਗ ਰਾਹੀਂ ਆਪਣੇ-ਆਪਨੂੰ ਬਾਹਰੀ ਸੰਸਾਰ ਨਾਲੋਂ ਤੋੜ ਲੈਣਾ ਤੇ ਬ੍ਰਹਮਾ ਦੀ ਜਿਹੋ-ਜਿਹੀ ਵੀ ਸ਼ਕਲੋ-ਸੂਰਤ ਸਮਾਧੀ ਵਾਲੇ ਵਿਅਕਤੀ ਦੇ ਮਨ ਵਿੱਚ ਵਸੀ ਹੋਵੇ ਉਸ ਵਿਚ ਅੰਤਰ-ਧਿਆਨ ਹੋ ਜਾਣਾ। ਦੂਸਰੀ ਹਾਲਤ ਇਹ ਹੁੰਦੀ ਹੈ ਕਿ ਇਸ ਸੰਸਾਰ ਤੋਂ ਕੂਚ ਕਰਦਿਆਂ ( ਜਿਵੇਂ ਈਸ਼ਵਰਵਾਦੀ ਮੰਨਦੇ ਹਨ ) ਆਪਣੇ ਦੇਹੀ ਨੂੰ ਇੱਥੇ ਨਿਰਜੀਵ ਰੂਪ ਵਿਚ ਛੱਡਦਿਆਂ ਉਸ ਵਿਚੋਂ ਆਤਮਾ ਦਾ ਨਿਕਲਕੇ ਪਰਮ-ਆਤਮਾ ਯਾਨੀ ਬ੍ਰਹਮਾ ਵਿਚ ਜਾ ਸਮੋਣਾ।

ਲੀਨਤਾ ਬਾਰੇ ਗੱਲ ਕਰਨ ਤੋਂ ਪਹਿਲਾਂ ਸਾਨੂੰ ਈਸ਼ਵਰਵਾਦੀਆਂ ਦੀਆਂ ਉਹ ਧਾਰਨਾਵਾਂ ਜਿਸ ਵਿਚ ਉਹ ਲੀਨਤਾ ਲੋਚਦੇ ਹਨ, ਬਾਰੇ ਗੱਲ ਕਰਨੀ ਜ਼ਰੂਰੀ ਬਣ ਜਾਂਦੀ ਹੈ। ਇਹ ਦੋ ਕਿਸਮ ਦੀਆਂ ਧਾਰਨਾਵਾਂ ਹਨ। ਪਹਿਲੀ ਧਾਰਨਾ ਤਾਂ ਇਹ ਹੈ ਕਿ ਇਸ ਸ੍ਰਿਸ਼ਟੀ ਤੋਂ ਬਾਹਰ ਰੱਬ ਦੀ ਇਕ ਦੇਹ-ਰਹਿਤ ਹਸਤੀ ਮੌਜੂਦ ਹੈ, ਜਿਹੜੀ ਸਰਵਸ਼ਕਤੀਮਾਨ, ਸਰਵਗਿਆਨੀ ਅਤੇ ਦੀਨ ਦਿਆਲ ਹੈ ਅਤੇ ਜਿਹੜੀ ਇਸ ਸਾਰੀ ਸ੍ਰਿਸ਼ਟੀ ਦੀ ਰਚਨਹਾਰ, ਪਾਲਣਹਾਰ ਅਤੇ ਫਨਾਹ ਕਰਨ ਵਾਲੀ ਹੈ। ਰੱਬ ਬਾਰੇ ਇਸ ਧਾਰਨਾ ਨੂੰ ਪੁਰਖੀ ਧਾਰਨਾ ਆਖਿਆ ਜਾਂਦਾ ਹੈ। ਦੂਸਰੀ ਧਾਰਨਾ ਬ੍ਰਹਮਾ ਦੀ ਹੈ। ਇਹ ਗੈਰ-ਪੁਰਖੀ ਧਾਰਨਾ ਹੈ। ਇਸ ਅਨੁਸਾਰ ਗੈਰ-ਪੁਰਖੀ ਸਰਵਿਆਪੀ ਚੇਤਨਤਾ ਹੈ ਜੋ ਬ੍ਰਹਮਾ ਹੈ ਅਤੇ ਜੋ ਸੱਤ ਹੈ ਅਤੇ ਬਾਕੀ ਸਾਡਾ ਦ੍ਰਿਸ਼ਟੀਮਾਨ ਜਗਤ ਮਾਇਆ (ਛਲ ) ਹੈ। ਅਸੀਂ ਸਾਰੇ ਪ੍ਰਾਣੀ ਉਸੇ ਚੇਤਨਤਾ ਦੇ ਹੀ ਅੰਸ਼ ਜਾਂ ਪਹਿਲੂ ਹਾਂ ਅਤੇ ਇਸ ਚੇਤਨਤਾ ਤੋਂ ਅਲੈਹਦਾ ਸਾਡੀ ਵੱਖਰੀ ਕੋਈ ਹੋਂਦ ਨਹੀਂ ਹੈ ਅਤੇ ਜਿਹੜਾ ਮਨੁੱਖੀ ਜਾਂ ਹੋਰ ਪ੍ਰਾਣੀਆਂ ਵਿਚਕਾਰ ਉਸ ਨਾਲੋਂ ਸਾਨੂੰ ਕੋਈ ਵਖਰੇਵਾਂ ਜਾਪਦਾ ਹੈ ਇਹ ਸਾਡੀ ਅਵਿੱਦਿਆ (ਅਗਿਆਨਤਾ) ਕਾਰਨ ਹੈ। ਰੱਬ ਦੀਆਂ ਇਹ ਦੋ ਧਾਰਨਾਵਾਂ ਹਨ - ਦੇਹ-ਰਹਿਤ ਅਨੰਤ-ਪੁਰਖੀ ਅਤੇ ਗੈਰ-ਪੁਰਖੀ ਸਰਵਵਿਆਪਕ ਚੇਤਨਤਾ ਵਾਲੀਆਂ। ਇਨ੍ਹਾਂ ਦੋਨਾਂ ਧਾਰਨਾਵਾਂ ਦਾ ਸਾਰ-ਤੱਤ (quint-essence) ਇੱਕੋ ਹੈ ਉਹ ਹੈ ਇਸ ਸ੍ਰਿਸ਼ਟੀ ਨੂੰ ਰਚਨ ਅਤੇ ਚਲਾਉਣ ਵਾਲੀ ਕਿਸੇ ਐਸੀ ਚੇਤੰਨ ਗੈਬੀ ਸ਼ਕਤੀ ਨੂੰ ਮੰਨਣਾ ਜੋ ਇਸ ਸ੍ਰਿਸ਼ਟੀ ਤੋਂ ਬਾਹਰ ਮੌਜੂਦ ਹੈ।

ਪਹਿਲੇ ਨੰਬਰ ਤੇ ਈਸ਼ਵਰਵਾਦੀਆਂ ਵੱਲੋਂ ਆਪਣੇ ਹੱਕ ਵਿਚ ਸ੍ਰਿਸ਼ਟੀ ਵਿੱਦਿਆ ਵਾਲੀ ਦਲੀਲ ਦਿੱਤੀ ਜਾਂਦੀ ਹੈ ਜਿਸਦਾ ਮਤਲਬ ਹੁੰਦਾ ਹੈ ਕਿ ਜੇਕਰ ਤੁਸੀਂ ਇਸ ਸ੍ਰਿਸ਼ਟੀ ਦੀ ਕਿਸੇ ਵੀ ਸ਼ੈਅ, ਘਟਨਾ ਜਾਂ ਵਰਤਾਰੇ ਬਾਰੇ ਜਾਨਣਾ ਚਾਹੁੰਦੇ ਹੋ ਤਾਂ ਸਾਨੂੰ ਸਭਨੂੰ ਇਨ੍ਹਾਂ ਸਭ ਕੁੱਝ ਦੇ ਹੋਣ ਜਾਂ ਘਟਣ ਦਾ ਕਾਰਨ ਰੱਬ ਨੂੰ ਮੰਨਣਾਂ ਪਵੇਗਾ ਨਹੀਂ ਅਸੀਂ ਇਨ੍ਹਾਂ ਬਾਰੇ ਕੁੱਝ ਨਹੀਂ ਜਾਣ ਸਕਾਂਗੇ, ਯਾਨੀ ਇੱਥੇ ਹੋਣ ਵਾਲੇ ਸਾਰੇ ਕਾਰਜਾਂ ਦਾ ਕਾਰਨ ਰੱਬ ਹੀ ਹੈ। ਯਾਨੀ ਰੱਬ ਕਾਰਨ ਅਤੇ ਸ੍ਰਿਸ਼ਟੀ ਕਾਰਜ। ਇਹ ਕਾਰਨ-ਕਾਰਜ ਦਾ ਅਸੂਲ ਬਣ ਜਾਂਦੀ ਹੈ ਤੇ ਇਹ ਦਲੀਲ ਦੀ ਇਹੀ ਬੁਨਿਆਦ ਹੈ ਕਿ ਕੋਈ ਕਾਰਜ ਕਿਸੇ ਕਾਰਨ ਤੋਂ ਬਿਨਾਂ ਨਹੀਂ ਹੋ ਸਕਦਾ ਇਸ ਲਈ ਇਸ ਸ੍ਰਿਸ਼ਟੀ ਦੇ ਰਚੇ ਜਾਣ ਦਾ ਕਾਰਨ ਰੱਬ ਹੈ। ਆਓ ਆਪਾਂ ਕਾਰਨ-ਕਾਰਜ ਦਾ ਸੰਕਲਪ ਸਪਸ਼ਟ ਕਰੀਏ। ਇੱਕ ਬੱਚੇ ਦਾ ਜਨਮ ਉਸਦੇ ਮਾਪਿਆਂ ਦਾ ਕਾਰਜ ਹੁੰਦਾ ਹੈ ਅਤੇ ਉਸੇ ਮਾਪਿਆ ਦੇ ਜਨਮ ਦਾ ਕਾਰਨ ਉਨ੍ਹਾਂ ਦੇ ਮਾਪਿਆਂ ਦਾ ਕਾਰਜ ਯਾਨੀ ਕਿ ਜਿਹੜੇ ਮਾਪੇ ਕਿਸੇ ਬੱਚੇ ਦੇ ਜਨਮ ਦਾ ਕਾਰਨ ਬਣਦੇ ਹਨ ਉਹ ਪਹਿਲਾਂ ਆਪ ਕਿਸੇ ਦਾ ਕਾਰਜ ਹੁੰਦੇ ਹਨ ਜਿਸਦਾ ਸਿੱਟਾ ਇਹ ਹੋਇਆ ਕਿ ਜੋ ਕਿਸੇ ਵੇਲੇ ਦਾ ਕੋਈ ਕਾਰਨ ਹੈ ਉਹ ਪਹਿਲਾਂ ਕਿਸੇ ਦਾ ਕਾਰਜ ਹੁੰਦਾ ਹੈ ਯਾਨੀ ਕੋਈ ਕਾਰਨ ਅਜਿਹਾ ਨਹੀਂ ਹੁੰਦਾ ਜਿਹੜਾ ਆਪਣੇ ਆਪ ਵਿਚ ਕਾਰਜ ਨਾ ਹੋਵੇ ਤੇ ਕੋਈ ਕਾਰਜ ਅਜਿਹਾ ਨਹੀਂ ਹੁੰਦਾ ਜੋ ਕਾਰਨ ਨਾ ਹੋਵੇ। ਇਹ ਹੈ ਕਾਰਨ-ਕਾਰਜ ਦੇ ਅਸੂਲ ਦਾ ਸਹੀ ਸੰਕਲਪ। ਹੁਣ ਦੇਖੋ ਖਾਂ ਭਲਾ ਕਿ ਰੱਬ ਦੇ ਪੈਦਾ ਹੋਣ ਦਾ ਕੀ ਕਾਰਨ ਹੈ? ਰੱਬ ਕਿਹੜੇ ਹੋਰ ਰੱਬ ਦਾ ਕਾਰਜ ਹੈ? ਈਸ਼ਵਰਵਾਦੀ ਇੱਥੇ ਆਕੇ ਨਿਰ-ਉਤਰ ਹੋ ਜਾਂਦੇ ਹਨ। ਸੋ ਆਪਾਂ ਦੇਖਿਆ ਹੈ ਕਿ ਜਿਹੜਾ ਕਿਸੇ ਵੇਲੇ ਦਾ ਕੋਈ ਕਾਰਨ ਹੈ ਉਹ ਆਪ ਪਹਿਲਾਂ ਕਿਸੇ ਹੋਰ ਦਾ ਕਾਰਜ ਹੈ ਪਰ ਕਿਉਂਕਿ ਰੱਬ ਦੇ ਮੌਜੂਦ ਹੋਣ ਦੇ ਕਾਰਨ ਜਾਂ ਰੱਬ ਕਿਸੇ ਹੋਰ ਕਾਰਨ ਦਾ ਕਾਰਜ ਹੋਣ ਬਾਰੇ ਇਹ ਦਲੀਲ ਕੋਈ ਸਪਸ਼ਟ ਨਹੀਂ ਕਰਦੀ। ਇਹ ਦਲੀਲ ਕਾਰਨ-ਕਾਰਜ ਵਾਲੇ ਅਸੂਲ ਦਾ ਸਹਾਰੇ ਉਤੇ ਟਿਕੀ ਹੋਣ ਦੇ ਬਾਵਜੂਦ ਇਸੇ ਅਸੂਲ ਨੂੰ ਗਲ-ਪਰਨੇ ਹੀ ਨਹੀਂ ਕਰਦੀ ਬਲਕਿ ਊਂਈਂ ਉਡਾ ਦਿੰਦੀ ਹੈ, ਇਸ ਲਈ ਇਸ ਸ੍ਰਿਸ਼ਟੀ ਵਿੱਦਿਆ ਵਾਲੀ ਦਲੀਲ ਨੂੰ ਰੱਬ ਦੀ ਹੋਂਦ ਸਾਬਤ ਕਰਨ ਲਈ ਠੀਕ ਨਹੀਂ ਮੰਨਿਆ ਜਾ ਸਕਦਾ।

ਦੂਸਰੀ ਦਲੀਲ ਉਨ੍ਹਾਂ ਦੀ ਉਦੇਸ਼ਵਾਦੀ ਦਲੀਲ ਕਹਿਲਾਉਂਦੀ ਹੈ ਜਿਸਦਾ ਅਰਥ ਇਹ ਹੁੰਦਾ ਹੈ ਕਿ ਹਰ ਇੱਕ ਸ਼ੈਅ ਕਿਸੇ ਨਾ ਕਿਸੇ ਉਦੇਸ਼ ਨੂੰ ਮੁੱਖ ਰੱਖਕੇ ਬਣਾਈ ਗਈ ਹੈ ਜਿਵੇਂ ਕਿ ਚੂਹੇ ਬਿੱਲੀਆਂ ਰਾਹੀਂ ਖਾਧੇ ਜਾਣ ਲਈ। ਇਸ ਦਲੀਲ ਨੂੰ ਹੋਰ ਪਾਏਦਾਰ ਬਣਾਉਣ ਲਈ ਈਸ਼ਵਰਵਾਦੀ ਦਲੀਲ ਨੂੰ ਹੋਰ ਅੱਗੇ ਵਧਾਉਂਦੇ ਹਨ ਕਿ ਜਿਵੇਂ ਘੜੀ ਦੇ ਪੁਰਜ਼ੇ ਇਕਸਾਰ ਮਿਲਕੇ ਹੀ ਟਾਈਮ ਦੱਸਦੇ ਹਨ ਇਵੇਂ ਸ੍ਰਿਸ਼ਟੀ ਵਿਚਲੀਆਂ ਸ਼ੈਆਂ ਜਾਂ ਹਾਲਤਾਂ ਪਰਸਪਰ ਭਲਾਈ ਲਈ ਬਣਾਈਆਂ ਹੋਈਆਂ ਹਨ। ਪਰ ਕੀ ਇਸ ਸ੍ਰਿਸ਼ਟੀ ਅੰਦਰ ਇਉਂ ਹੀ ਹੈ? ਨਹੀਂ। ਜੇ ਇੱਥੇ ਲੇਲੇ ਲਈ ਘਾਹ ਹੈ ਤਾਂ ਉਸਨੂੰ ਖਾਣ ਵਾਲੇ ਬਘਿਆੜ ਵੀ ਹਨ, ਅਮੀਰੀ ਹੈ ਤਾਂ ਗਰੀਬੀ ਵੀ ਹੈ, ਕਿਸੇ ਲਈ ਸੁਖ ਹਨ ਤਾਂ ਦੂਸਰੇ ਲਈ ਦੁਖ ਵੀ ਹਨ ਅਤੇ ਇਸੇ ਤਰਾਂ ਕਿੰਨਾ ਕੁੱਝ ਹੋਰ। ਕੀ ਇਹ ਭੋਰਾ-ਭਰ ਵੀ ਜਚਦਾ ਹੈ ਕਿ ਸਾਰਾ ਕੁੱਝ ਬਣਾਉਣ ਦਾ ਉਦੇਸ਼ ਪਰਸਪਰ ਭਲਾਈ ਵਾਲਾ ਹੈ? ਸਾਡੀ ਜਾਚੇ ਤਾਂ ਨਹੀਂ। ਕਿਉਂਕਿ ਬਘਿਆੜ ਅਤੇ ਲੇਲੇ ਦੀ ਅਤੇ ਅਮੀਰ-ਗਰੀਬ ਦੀ ਭਲਾਈ ਦਾ ਮੇਲ ਤਾ ਕੀ ਹੋਣਾ ਹੈ, ਬਲਕਿ ਇੱਟ-ਕੁੱਤੇ ਵਾਲਾ ਵੈਰ ਹੈ। ਇਸ ਲਈ ਉਦੇਸ਼ਵਾਦੀ ਦਲੀਲ ਕਿ ਇਹ ਸ੍ਰਿਸ਼ਟੀ ਦੀ ਰਚਨਾ ਪਰਸਪਰ ਭਲਾਈ ਵਾਲੇ ਉਦੇਸ਼ ਨੂੰ ਮੁੱਖ ਰਖਦਿਆਂ

ਹੋਇਆਂ ਠੀਕ ਸਾਧਨਾਂ ਰਾਹੀਂ ਬਣਾਉਣ ਪਿੱਛੇ ਉਸੇ ਦੀਨ-ਦਿਆਲ ਤੋਂ ਵਗੈਰ ਕੋਈ ਨਹੀਂ ਹੋ ਸਕਦਾ ਰੱਬ ਨੂੰ ਸਾਬਤ ਕਰਨ ਦੀ ਥਾਂ ਆਪਾ-ਵਿਰੋਧੀ ਹੋ ਨਿਬੜਦੀ ਹੈ।

ਨੰਬਰ ਤਿੰਨ ਤੇ ਈਸ਼ਵਰਵਾਦੀ ਤੱਤ-ਮੀਮਾਂਸਾ (Ontological) ਦੀ ਦਲੀਲ ਦਿੰਦੇ ਹਨ ਜਿਸਦਾ ਅਰਥ ਇਹ ਹੁੰਦਾ ਹੈ ਕਿ ਤਰਕ ਰਾਹੀਂ ਗਿਆਨ ਹਾਸਲ ਕਰਨਾ। ਭਾਵ ਕਿ ਜੇਕਰ ਤਰਕ ਰਾਹੀਂ ਕੱਢਿਆ ਸਿੱਟਾ ਠੀਕ ਹੈ ਤਾਂ ਇਸ ਨੂੰ ਮੰਨਣਾ ਚਾਹੀਦਾ ਹੈ। ਈਸ਼ਵਰਵਾਦੀ ਇਸ ਦਲੀਲ ਨੂੰ ਆਪਣੇ ਰੱਬ ਦੇ ਹੱਕ ਵਿਚ ਇਉਂ ਪੇਸ਼ ਕਰਦੇ ਹਨ ਕਿ ਉਹ ਸਰਵਸਮਰੱਥ ਹੈ ਤੇ ਕਿਉਂਕਿ ਉਹ ਸਰਵਸਮਰੱਥ ਹੈ ਇਸ ਲਈ ਉਸਦੀ ਹੋਂਦ ਤੋਂ ਮੁਕਰਿਆ ਨਹੀਂ ਜਾ ਸਕਦਾ। ਇੱਥੇ ਉਹ ਰੱਬ ਦੇ ਸੁਭਾਅ (Nature) ਤੋਂ ਰੱਬ ਦੀ ਹੋਂਦ ਸਾਬਤ ਕਰਦੇ ਹਨ। ਕੀ ਇਹ ਢੰਗ ਠੀਕ ਹੈ ? ਨਹੀਂ। ਰੱਬ ਸਰਵਸਕਤੀਮਾਨ ਹੈ ਜਾਂ ਸਰਵਗਿਆਨੀ, ਇਹ ਕੀ ਹੈ ? ਇਹ ਇੱਕ ਪ੍ਰੀਭਾਸ਼ਾ ਹੈ। ਪਰ ਜਦੋਂ ਇਹ ਕਿਹਾ ਜਾਂਦਾ ਹੈ ਕਿ ਰੱਬ ਮੌਜੂਦ ਹੈ ਤਾਂ ਇਹ ਪ੍ਰੀਭਾਸ਼ਾ ਨਾ ਰਹਿਕੇ ਇਕ ਕਥਨ (Proposition) ਬਣ ਜਾਂਦਾ ਹੈ ਅਤੇ ਸੰਕਲਪ ਜਾਂ ਪ੍ਰੀਭਾਸ਼ਾ ਅਤੇ ਕਥਨ ਵਿਚਕਾਰ ਲੱਖਾਂ-ਕੋਹਾਂ ਦਾ ਫਰਕ ਹੈ। ਇਕ ਸੰਕਲਪ ਜਾਂ ਪ੍ਰੀਭਾਸ਼ਾ ਦਾ ਕੀ ਅਰਥ ਹੈ, ਇਹ ਅੱਡ ਸਵਾਲ ਹੈ, ਇਸ ਅਨੁਸਾਰੀ ਕੋਈ ਚੀਜ਼ ਮੌਜੂਦ ਹੈ, ਇਹ ਇੱਕ ਅੱਡ ਸਵਾਲ ਹੈ। ਆਪਾਂ ਨਰਸ਼ਾਵ ਦੀ ਮਿਸਾਲ ਹੀ ਲੈ ਲਵੋ। ਇਹ ਕੀ ਹੈ ? ਇਹ ਘੋੜਾ+ਮਨੁੱਖੀ ਸਰੀਰ+ਬਾਹਾਂ ਅਤੇ ਸਿਰ ਵਾਲੇ ਇਕ ਜੀਵ ਦੀ ਪ੍ਰੀਭਾਸ਼ਾ ਹੈ। ਪਰ ਸਵਾਲ ਤਾਂ ਇਹ ਹੈ ਕਿ ਕੀ ਸੱਚੀਓਂ ਇਹੋ-ਜਿਹਾ ਕੋਈ ਹਾਸੋ-ਹੀਣਾ ਮਨੁੱਖ ਮੌਜੂਦ ਹੈ/ਜਾਂ ਹੋ ਸਕਦਾ ਹੈ ਜਿਸਦਾ ਮਹਾਂਦਰਾ ਨਰਸ਼ਾਵ ਦੀ ਪ੍ਰੀਭਾਸ਼ਾ ਅਨੁਸਾਰ ਹੋਵੇ। ਇਹ ਸਵਾਲ ਕਿਓਂ ਉਚਿਤ ਹੈ ? ਇਸ ਲਈ ਕਿ ਨਰਸ਼ਾਵ ਮੌਜੂਦ ਹੋਣ ਦਾ ਕਥਨ ਉਸਦੀ ਪ੍ਰੀਭਾਸ਼ਾ ਦਾ ਹਿੱਸਾ ਨਹੀਂ ਬਣ ਸਕਦਾ। ਇਹੀ ਨਿਯਮ ਅਨੁਸਾਰ ਅਸੀਂ ਰੱਬ ਬਾਰੇ ਵੀ ਪੁੱਛਣ ਦੇ ਹੱਕਦਾਰ ਹਾਂ ਕਿ ਕੀ ਰੱਬ ਦੀ ਪ੍ਰੀਭਾਸ਼ਾ ਦੇ ਅਨੁਸਾਰੀ ਉਸਦੀ ਕਿਤੇ ਮੌਜੂਦਗੀ ਦਾ ਕੋਈ ਸਬੂਤ ਹੈ? ਇਕੱਲੀ ਪ੍ਰੀਭਾਸ਼ਾ ਦੇਣ ਨਾਲ ਡੰਗ ਨਹੀਂ ਸਰਦਾ ਕਿਉਂਕਿ ਕਥਨ ਹਮੇਸ਼ਾ ਪ੍ਰੀਭਾਸ਼ਾ ਦੇ ਪੱਖ ਨਾਲੋਂ ਹਕੀਕਤ ਦੇ ਪੱਖ ਤੋਂ ਸੱਚੇ ਜਾਂ ਝੂਠੇ ਹੁੰਦੇ ਹਨ। ਇਸ ਲਈ ਰੱਬ ਦੀ ਪ੍ਰੀਭਾਸਾ ਦੇਕੇ ਕੋਈ ਸਬੂਤ ਨਾ ਦੇਣ ਨਾਲ ਰੱਬ ਦੀ ਹੋਂਦ ਸਾਬਤ ਨਹੀਂ ਹੁੰਦੀ। ਇੱਥੇ ਤਰਕ ਤੋਂ ਕੱਢੇ ਸਿੱਟੇ ਦੀ ਆਪਾਂ ਇੱਕ ਮਿਸਾਲ ਹੋਰ ਲਵੋ। ਇਕ ਵੇਰਾਂ ਕਿਸੇ ਵਿਅਕਤੀ ਨੇ ਇੱਕ ਬੱਚੇ, ਜਿਸਦਾ ਬਾਪ ਮਰ ਚੁੱਕਿਆ ਸੀ, ਨੂੰ ਪੁੱਛਿਆ ਕਿ ਤੇਰਾ ਬਾਪ ਇਕ ਵਿਅਕਤੀ ਸੀ ਤਾਂ ਬੱਚੇ ਨੇ ਉੱਤਰ ਦਿੱਤਾ ਕਿ ਹਾਂ। ਇਸਤੇ ਝੱਟ-ਪੱਟ ਉਸ ਵਿਅਕਤੀ ਨੇ ਤਰਕ ਰਾਹੀਂ ਸਿੱਟਾ ਕੱਢਦਿਆਂ ਕਿਹਾ ਕਿ ਕਿਉਂਕਿ ਤੇਰਾ ਬਾਪ ਵੀ ਇੱਕ ਵਿਅਕਤੀ ਸੀ ਤੇ ਮੈਂ ਵੀ ਇੱਕ ਵਿਅਕਤੀ ਹਾਂ, ਇਸ ਲਈ ਮੈਂ ਤੇਰਾ ਬਾਪ ਹਾਂ ਜੋ ਤੇਰੇ ਸਾਹਮਣੇ ਖਲੋਤਾ ਹਾਂ। ਹੁਣ ਆਪਾਂ ਦੇਖ ਸਕਦੇ ਹਾਂ ਕਿ ਉਸ ਬੱਚੇ ਦਾ ਬਾਪ ਦਾ ਇਕ ਵਿਅਕਤੀ ਵਜੋਂ ਸੰਕਲਪ ਤਾਂ ਠੀਕ ਹੈ ਪਰ ਪੁੱਛ ਰਿਹਾ ਵਿਅਕਤੀ ਉਸਦਾ ਬਾਪ ਨਹੀਂ ਹੈ ਯਾਨੀ ਉਸ ਬੱਚੇ ਦਾ ਬਾਪ ਉੱਥੇ ਮੌਜੂਦ ਨਹੀਂ ਹੈ। ਸੋ ਕਹਿਣ ਤੋਂ ਮਤਲਬ ਇਹ ਹੈ ਕਿ ਕੋਈ ਵੀ ਸੰਕਲਪ ਜਾਂ ਪ੍ਰੀਭਾਸ਼ਾ ਹੋਰ ਗੱਲ ਹੈ ਪਰੰ ਇਸ ਵਿਚ "ਮੌਜੂਦ ਹੈ" ਦਾ ਅੰਸ਼ ਆ ਜਾਣਾ ਕਥਨ ਬਣ ਜਾਂਦਾ ਹੈ ਤੇ ਕਥਨ ਤਤਕਾਲ ਹੀ ਕਿਸੇ ਸਬੂਤ ਜਾਂ ਪਰਖ ਦੀ ਮੰਗ ਕਰਦਾ ਹੈ। ਇੱਥੇ ਇੱਕ ਗੱਲ ਹੋਰ ਵੀ ਹੈ ਕਿ ਨਿਰੋਲ ਤਰਕ ਰਾਹੀਂ ਕਿਸੇ ਠੀਕ ਸਿੱਟੇ ਤੇ ਪਹੁੰਚਣਾ ਜ਼ਰੂਰੀ ਨਹੀਂ ਹੁੰਦਾ। ਮਿਸਾਲ ਵਜੋ ਇਕ ਵਿਅਕਤੀ ਰੱਬ ਵਿਚ ਵਿਸ਼ਵਾਸ਼ ਕਰਦਾ ਹੈ। ਪੁੱਛਣ ਤੇ ਉਹ ਕਹਿੰਦਾ ਹੈ ਕਿ ਰੱਬ ਦੀ ਹੋਂਦ ਹੋਣ ਬਾਰੇ ਉਸਦੀ ਮਾਤਾ ਨੇ ਉਸ ਨੂੰ ਦੱਸਿਆ ਹੈ ਤੇ ਮਾਵਾਂ ਹਮੇਸ਼ਾ ਸੱਚ ਕਹਿੰਦੀਆਂ ਹਨ। ਹੁਣ ਇਸਦੇ ਉਲਟ ਦੂਸਰਾ ਵਿਅਕਤੀ ਰੱਬ ਦੀ ਹੋਂਦ ਹੋਣ ਤੋਂ ਇਨਕਾਰੀ ਹੈ। ਪੁੱਛਣ ਤੇ ਉਹ ਦਸਦਾ ਹੈ ਕਿ ਉਸਦੀ ਮਾਤਾ ਨੇ ਉਸਨੂੰ ਇਉਂ ਹੀ ਦੱਸਿਆ ਹੈ ਅਤੇ ਮਾਵਾਂ ਹਮੇਸ਼ਾ ਸੱਚ ਕਹਿੰਦੀਆਂ ਹਨ। ਹੁਣ ਦੇਖੋ ਤਰਕ ਇੱਕੋ ਹੀ ਹੈ ਅਤੇ ਸਿੱਟੇ ਬਿਲਕੁਲ ਟਕਰਾਵੇਂ। ਇਹੋ-ਜਿਹੇ ਤਰਕਪੁਣੇ ਨੂੰ ਤਰਕਪ੍ਰਸ਼ਤੀ (A priorism) ਵੀ ਕਿਹਾ ਜਾਂਦਾ ਤੇ ਇਹ ਸਿਧਾਂਤ ਗਿਆਨ ਦੀਆ ਜੜਾਂ ਪੰਜੇ ਗਿਆਨ ਇੰਦਰੀਆਂ ਤੋਂ ਬਿਨਾਂ ਸਿਰਫ ਤਰਕ-ਉਭਾਰੀ ਅਤੇ ਤਰਕ ਮਸ਼ਕਾਂ ਤੋ ਪੈਦਾ ਹੁੰਦਾ ਸਮਝਦਾ ਹੈ ਅਤੇ ਵਿਚਾਰਾਂ ਨੂੰ ਬਾਹਰਮੁਖੀ ਹਕੀਕਤ ਦਾ ਅਕਸ ਨਹੀਂ ਮੰਨਦਾ ਸਗੋਂ ਵਿਚਾਰਾਂ ਨੂੰ ਮਨ ਦੀ ਅੰਦਰਲੀ ਸ਼ੈਅ ਮੰਨਦਾ ਹੈ। ਇਹ ਸਿਧਾਂਤ ਅਮਲੀ ਤਜਰਬੇ ਵੱਲੋਂ ਤੁਰਨ ਦਾ ਵਿਰੋਧ ਕਰਦਾ ਹੈ ਅਤੇ ਬਣੇ-ਬਣਾਏ ਤਰਕ ਵੱਲੋਂ ਤੁਰਨ ਦੀ ਵਕਾਲਤ ਕਰਦਾ ਹੈ ਯਾਨੀ ਤੱਥਾਂ ਤੋਂ ਸੰਕਲਪਾਂ ਵੱਲ ਜਾਣ ਦੀ ਬਜਾਏ ਸੰਕਲਪਾਂ ਤੋਂ ਤੱਥਾਂ ਵੱਲ ਜਾਂਦਾ ਹੈ। ਇਸ ਲਈ ਇਹ ਤਰਕਪ੍ਰਸ਼ਤੀ ਦਾ ਸਿਧਾਂਤ ਗੈਰ-ਵਿਗਿਆਨਕ ਹੈ। ਫਿਰ ਵੀ ਜੇਕਰ ਤਰਕ ਰਾਹੀਂ ਕੋਈ ਠੀਕ ਸਿੱਟਾ ਕੱਢਦਾ ਹੈ ਤਾਂ ਉਸਦਾ ਅਮਲੀ ਰੂਪ ਵਿੱਚ ਸਾਬਤ ਕਰਨਾ ਜ਼ਰੂਰੀ ਸਰਤ ਬਣ ਜਾਂਦੀ ਹੈ। ਪਰ ਜਿਵੇਂ ਆਪਾਂ ਉਪਰ ਦੇਖਿਆ ਹੈ ਕਿ ਬਾਹਰਮੁਖੀ ਹਕੀਕਤਾਂ ਤੋਂ ਨਾਂ ਤੁਰਕੇ ਸਿਰਫ ਤਰਕ ਰਾਹੀਂ ਰੱਬ ਦੀ ਹੋਂਦ ਨੂੰ ਸਾਬਤ ਕਰਨਾ ਗਲਤ ਹੈ ਜਿੰਨਾਂ ਚਿਰ ਤੱਕ ਉਸਦਾ ਕੋਈ ਸਬੂਤ ਨਹੀ ਦਿੱਤਾ ਜਾਂਦਾ ਜਾਂ ਕੋਈ ਅਮਲੀ ਪਰਖ ਰਾਹੀਂ ਰੱਬ ਦੀ ਹੋਂਦ ਹੋਣੀ ਠੀਕ ਸਿੱਧ ਨਹੀਂ ਕੀਤੀ ਜਾਂਦੀ ਉਦੋਂ ਤੱਕ ਤੱਤ-ਮੀਮਾਂਸਾ ਵਾਲੀ ਦਲੀਲ ਫੋਕੇ ਤਰਕ ਰਾਹੀਂ ਰੱਬ ਦੀ ਹੋਂਦ ਨੂੰ ਸਾਬਤ ਕਰਨ ਵਿਚ ਨਾਕਾਮ ਹੈ ਕਿਉਂਕਿ ਕਿਸੇ ਵੀ ਵਿਚਾਰ ਦੇ ਪੈਦਾ ਹੋਣ ਅਤੇ ਠੀਕ ਜਾਂ ਗਲਤ ਹੋਣ ਦੀ ਪਰਖ ਦੀ ਕਸਵੱਟੀ ਸਿਰਫ ਅਮਲ ਹੀ ਹੈ ਜਿਵੇਂ ਇੱਕ ਪੰਜਾਬੀ ਦੀ ਕਹਾਵਤ ਹੈ ਕਿ " ਅਮਲਾਂ ਤੇ ਹੋਣਗੇ ਨਿਬੇੜੇ, ਬਾਤ ਕਿਸੇ ਪੁੱਛਣੀ ਨਹੀਂ।"

ਚੌਥੇ ਨੰਬਰ ਤੇ ਈਸ਼ਵਰਵਾਦੀਆਂ ਵੱਲੋਂ ਧਾਰਮਿਕ ਅਨੁਭਵ ਵਾਲੀ ਦਲੀਲ ਇਉਂ ਪੇਸ਼ ਕੀਤੀ ਜਾਂਦੀ ਹੈ ਕਿ ਇਹ ਅਨੁਭਵ ਦਿਓ-ਕੱਦ ਅਤੇ ਨੇਕ-ਚਰਿੱਤਰ ਵਾਲੀਆਂ ਧਾਰਮਿਕ ਹਸਤੀਆਂ ਨੂੰ ਰੱਬ ਜ਼ਾਹਰਾ-ਜ਼ਹੂਰ ਪ੍ਰਗਟ ਹੋਇਆ ਹੈ ਅਤੇ ਇੰਨੀਆਂ ਵੱਡੀਆਂ ਤੇ ਨੇਕ-ਚਰਿੱਤਰ ਵਾਲੀਆਂ ਹਸਤੀਆਂ ਦੇ ਅਨੁਭਵ ਉਪਰ ਕਿਸੇ ਕਿਸਮ ਦੇ ਕਿੰਤੂ-ਪ੍ਰੰਤੂ ਦੀ ਕੋਈ ਗੁੰਜਾਇਸ਼ ਨਹੀਂ ਬਣਦੀ।

ਇਹ ਦਲੀਲ ਵੀ ਨਿਰਮੂਲ ਹੈ। ਕਿਓਂ? ਪਹਿਲੀ ਗੱਲ ਤਾ ਇਹ ਕਿ ਜਿਹੜੀਆਂ ਹਸਤੀਆਂ ਦੇ ਦਾਅਵੇ ਦੀ ਓਟ ਲਈ ਜਾਂਦੀ ਹੈ ਉਨ੍ਹਾਂ ਸਾਰੀਆਂ ਹਸਤੀਆਂ ਦਾ ਅਨੁਭਵ ਇੱਕੋ-ਜਿਹਾ ਨਾ ਹੋਕੇ ਵਖਰੇਵਿਆਂ ਭਰਿਆ ਇੱਕ ਗੜਬੜ-ਘੁਟਾਲਾ ਹੈ। ਭਲਾਂ ਕਿਵੇਂ? ਉਹ ਇਉਂ ਕਿ ਕਿਸੇ ਨੂੰ ਤਾ ਤ੍ਰਿਮੂਰਤੀ ਵਿਚ ਰੱਬ ਦਿੱਸਿਆ ਹੈ, ਕਿਸੇ ਨੂੰ ਬ੍ਰਹਮਾ-ਵਿਸ਼ਨੂੰ-ਮਹੇਸ਼ ਵਿੱਚ, ਕਿਸੇ ਨੂੰ ਅਕਾਲ-ਪੁਰਖ ਦੀ ਹਸਤੀ ਵਜੋਂ, ਅਤੇ ਕਿਸੇ ਆਦਿ-ਵਾਸੀ ਨੂੰ "ਮਾਨਾ" ਵਰਗੀਆਂ ਰੂਹਾਂ ਅੰਦਰ। ਭਲਾਂ ਜੇਕਰ ਰੱਬ ਇੱਕ ਹੈ ਤਾ ਇਨਾਂ ਧਾਰਮਿਕ ਹਸਤੀਆਂ ਦੇ ਅਨੁਭਵ ਵੱਖੋ-ਵੱਖਰੇ ਕਿਉਂ ਹਨ? ਅਤੇ ਨਾਲ ਹੀ ਮਜ਼ੇ ਦੀ ਗੱਲ ਇਹ ਹੈ ਕਿ ਸਾਰੇ ਅਨੁਭਵਾਂ ਦੇ ਅਨੁਆਈ ਅਤੇ ਆਗੂ ਇੱਕ-ਦੂਸਰੇ ਦੇ ਧਾਰਮਿਕ ਅਨੁਭਵ ਨੂੰ ਬੜੀ ਭੈੜੀ ਤਰ੍ਹਾਂ ਰੱਦ ਕਰਦੇ ਹਨ। ਇਨ੍ਹਾਂ ਅਨੁਭਵਾਂ ਵਿਚ ਵਖਰੇਵੇਂ ਦਾ ਹੱਲ ਮਨੋ-ਵਿਗਿਆਨ



ਪੇਸ਼ ਕਰਦਾ ਹੈ। ਪ੍ਰਸਿੱਧ ਮਨੋ-ਵਿਗਿਆਨੀ ਫਰਾਈਡ ਨੇ ਰੱਬ ਬਾਰੇ " ਸਵਰਗ ਦਾ ਪਿਤਾ " ਵਾਲੇ ਰਹੱਸੀ ਅਨੁਭਵ ਦੀ ਵਿਆਖਿਆ ਇੱਕ ਬਾਲਕ ਦੇ ਆਪਣੇ ਪਿਤਾ ਸਬੰਧੀ ਅਹਿਸਾਸਾਂ ਵੱਲ ਪਿੱਛਲ-ਮੋੜੇ ਵਜੋਂ ਕੀਤੀ ਹੈ ਜੋ ਮਨ ਵਿਚ ਪਈ ਪਿਤਰੀ ਭਾਵਨਾ ਵਿਚੋਂ ਉਪਜਦਾ ਹੈ। ਫਰਾਈਡ ਦਾ ਇਹ ਨਿਰਣਾ ਕਿਸੇ ਨੂੰ ਓਪਰਾ ਲੱਗ ਸਕਦਾ ਹੈ। ਪਰ ਤਰਕਸ਼ੀਲ ਆਗੂ ਸੈਨਲ ਆਡਮਾਰਕੂ ਵੱਲੋਂ ਆਪਣੇ ਠੋਸ ਤਜ਼ਰਬੇ ਦੇ ਆਧਾਰਿਤ ਦੱਸਿਆ ਇੱਕ ਕੇਸ ਇਸ ਕਥਨ ਦੀ ਪੁਸ਼ਟੀ ਲਈ ਕਾਫੀ ਹੈ। ਉਹ ਇਉਂ ਹੈ ਕਿ ਸੈਨਲ ਆਡਮਾਰਕੂ ਨੇ ਇੱਕ ਵੇਰਾਂ ਇੱਕ ਵਿਅਕਤੀ ਨੂੰ ਸੰਮੋਹਿਤ ਕਰਕੇ ਉਸਨੂੰ ਉਸਦੀ ਦਸ ਸਾਲ ਵਾਲੀ ਉਮਰ ਵਿਚ ਜਾਣ ਦਾ ਆਦੇਸ਼ ਦਿੱਤਾ ਤੇ ਕਿਹਾ ਕਿ ਉਹ ਉਸ ਉਮਰ ਵਿਚ ਗਵਈਆ ਸੀ ਤਾਂ ਇਸਤੇ ਸੰਮੋਹਿਤ ਹੋਇਆ ਉਹ ਵਿਅਕਤੀ ਬਿਨਾਂ ਕਿਸੇ ਹਿਚਕਚਾਹਟ ਦੇ ਗਾਉਣ ਲੱਗ ਪਿਆ। ਕਹਿਣ ਤੋਂ ਸਾਡਾ ਇਹ ਭਾਵ ਹੈ ਕਿ ਧਾਰਮਿਕ ਵਿਅਕਤੀ ਵੀ ਆਪਣੀ ਲੀਨਤਾ ਵਿੱਚ ਖੋਇਆ-ਹੋਇਆ ਸਵੈ-ਸੰਮੋਹਿਤ ਹੋ ਜਾਂਦਾ ਹੈ ਅਤੇ ਜੋ ਕੁੱਝ ਉਸਦੇ ਅਰਧ-ਚੇਤਨ ਮਨ ਵਿਚ ਧਾਰਮਿਕ ਵਿਸ਼ਵਾਸ਼ ਦੀ ਮੂਰਤੀ ਪਈ ਹੁੰਦੀ ਹੈ ਉਹੋ ਜਿਹੀ ਕਲਪਿਤ ਮੂਰਤੀ ਉਸਦੇ ਸਾਹਮਣੇ ਆ ਜਾਂਦੀ ਹੈ ਤੇ ਉਸਨੂੰ ਉਹ ਜ਼ਾਹਰਾ-ਜ਼ਹੂਰ ਹੋਣ ਵਜੋਂ ਮੰਨ ਲੈਂਦਾ ਹੈ ਅਤੇ ਅਗਾਂਹ ਪ੍ਰਚਾਰ ਦਿੰਦਾ ਹੈ। ਇਹੀ ਕਾਰਨ ਹੈ ਕਿ ਧਾਰਮਿਕ ਹਸਤੀਆਂ ਦੇ ਅਨੁਭਵ ਵੱਖੋ-ਵੱਖਰੇ ਰਹੇ ਹਨ, ਰਹਿ ਰਹੇ ਹਨ। ਜਿੱਥੋਂ ਤੱਕ ਉਨ੍ਹਾਂ ਦੇ ਨੇਕ-ਚਰਿੱਤਰ ਦੀ ਗੱਲ ਹੈ ਇਹ ਰੱਬ ਦੀ ਹੋਂਦ ਨੂੰ ਸਾਬਤ ਕਰਨ ਦਾ ਆਧਾਰ ਨਹੀਂ ਬਣਦੀ। ਭਲਾਂ ਕੀ ਬੁੱਧ ਨੇਕ ਚਰਿੱਤਰ ਧਾਰਮਿਕ ਵਿਅਕਤੀ ਨਹੀਂ ਸੀ? ਉਸਨੂੰ ਉਸਦੇ ਅਨੁਭਵ ਵਿੱਚ ਰੱਬ ਕਿਤੇ ਦਿਖਾਈ ਨਹੀਂ ਦਿੱਤਾ ਬਲਕਿ ਚਾਰ ਸਚਾਈਆਂ ਅਤੇ ਅੱਠ-ਅੰਗੀ ਮਾਰਗ ਦਿਖਾਈ ਦਿੱਤੇ। ਸੋ ਇਹ ਧਾਰਮਿਕ ਅਨੁਭਵ ਵਾਲੀ ਦਲੀਲ ਵੀ ਰੱਬ (ਜਾਂ ਬ੍ਰਹਮਾ) ਨੂੰ ਸਾਬਿਤ ਨਹੀਂ ਕਰਦੀ।

ਰਹੀ ਗੱਲ ਆਤਮਾ ਬਾਰੇ। ਇਹ ਸਰੀਰ ਦੇ ਕਿਹੜੇ ਹਿੱਸੇ ਵਿੱਚ ਹੁੰਦੀ ਹੈ ਕਿਉਂਕਿ ਸਮੁੱਚੇ ਸਰੀਰ ਵਿਚ ਤਾਂ ਹੋ ਨਹੀਂ ਸਕਦੀ। ਭਲਾਂ ਕਿਓਂ ? ਕਿਉਂਕਿ ਸਰੀਰ ਦੇ ਕੁੱਝ ਅਜਿਹੇ ਅੰਗ ਹਨ, ਜਿਵੇਂ ਨੱਕ, ਕੰਨ, ਦੰਦ, ਅੱਖਾਂ, ਲੱਤਾਂ ਜਾਂ ਬਾਹਾਂ ਆਦਿ, ਜੇ ਨਕਾਰਾ ਹੋ ਜਾਣ ਜਾਂ ਕੱਟੇ ਵੀ ਜਾਣ ਤਾਂ ਵੀ ਸਰੀਰ ਜੀਵਤ ਰਹਿੰਦਾ ਹੈ। ਇਸ ਲਈ ਜੇ ਆਤਮਾ ਸਮੁੱਚੇ ਸਰੀਰ ਵਿਚ ਹੋਵੇ ਤਾਂ ਇਹ ਵੀ ਕੱਟੀ ਜਾਵੇਗੀ। ਇਸ ਦੇ ਉਲਟ ਸਰੀਰ ਦੇ ਕੁੱਝ ਅਜਿਹੇ ਅਤਿ-ਅਹਿਮ ਅੰਗ (Vital Organs) ਹਨ ਜਿਵੇਂ ਦਿਲ, ਗੁਰਦੇ, ਦਿਮਾਗ ਆਦਿ, ਜਿੰਨਾਂ ਵਿਚੋਂ ਕਿਸੇ ਇੱਕ ਦੇ ਵੀ ਖਤਮ ਹੋ ਜਾਣ ਤੇ ਸਰੀਰ ਜੀਵਤ ਨਹੀਂ ਰਹਿੰਦਾ। ਇਸ ਲਈ ਇਨ੍ਹਾਂ ਅੰਗਾਂ ਵਿਚ ਹੀ ਆਤਮਾ ਹੋ ਸਕਦੀ ਹੈ (ਜੇ ਅਸੀਂ ਮੰਨ ਕੇ ਵੀ ਤੁਰੀਏ, ਭਾਵੇਂ ਅਸੀਂ ਮੰਨਦੇ ਨਹੀਂ)। ਪਰ ਇਨ੍ਹਾਂ ਵਿਚੋਂ ਕਿਹੜੇ ਅੰਗ ਵਿਚ ਹੈ ? ਕਿਉਂਕਿ ਅੱਜ ਕਲ ਡਾਕਟਰੀ ਵਿਗਿਆਨ ਨੇ ਸੂਰ ਦਾ ਦਿਲ ਮਨੁੱਖ ਦੇ ਦਿਲ ਦੀ ਜਗ੍ਹਾ ਲਗਾਕੇ ਮਨੁੱਖ ਨੂੰ ਜੀਵਤ ਰੱਖ ਕੇ ਦਿਖਾਇਆ, ਤਾਂ ਕੀ ਉਸ ਸੂਰ ਦੇ ਦਿਲ ਵਾਲੇ ਮਨੁੱਖ ਅੰਦਰ ਮਨੁੱਖੀ ਆਤਮਾ ਦੀ ਥਾਂ ਸੂਰ ਦੀ ਆਤਮਾ ਪ੍ਰਵੇਸ਼ ਕਰ ਗਈ ? ਜਚਦੀ ਨਹੀਂ। ਇਵੇਂ ਹੀ ਜਦੋਂ ਇੱਕ ਅਰੋਗ ਵਿਅਕਤੀ ਦਾ ਇਕ ਗੁਰਦਾ ਬਦਲਕੇ ਦੂਸਰੇ ਰੋਗੀ ਵਿਅਕਤੀ ਦੇ ਸਰੀਰ ਵਿਚ ਲਗਾ ਦਿੱਤਾ ਜਾਂਦਾ ਹੈ ਤੇ ਦੋਨੋਂ ਵਿਅਕਤੀ ਜੀਵਤ ਰਹਿੰਦੇ ਹਨ, ਤਾਂ ਕੀ ਇਹ ਆਤਮਾ ਨਾਮੀ ਸ਼ੈਅ ਅੱਧੋ-ਅੱਧੀ ਹੋਕੇ ਦੋਨਾਂ ਸਰੀਰਾਂ ਵਿਚ ਵਾਸਾ ਕਰ ਰਹੀ ਹੁੰਦੀ ਹੈ ? ਨਹੀਂ ? ਕਿਉਂਕਿ ਖੁਦ ਈਸ਼ਵਰਵਾਦੀ ਮੰਨਦੇ ਹਨ ਕਿ ਆਤਮਾ ਅਖੁੱਟ ਹੈ। ਫੇਰ ਕੀ ਆਤਮਾ ਦਿਮਾਗ ਅੰਦਰ ਹੈ ? ਨਹੀਂ ? ਭਲਾਂ ਕਿਓਂ ? ਕਿਉਂਕਿ ਅੱਜ ਕਲ ਡਾਕਟਰੀ ਵਿਗਿਆਨ ਦਿਮਾਗੀ ਤੌਰ 'ਤੇ ਮਿਰਤਕ ਵਿਅਕਤੀ ਨੂੰ ਡਾਇਲਸਿਸ ਤੇ ਪਾ ਕੇ ਕੁੱਝ ਸਮਾਂ ਜੀਵਤ ਰਖਦੇ ਹਨ। ਫਿਰ ਮਿਰਤਕ ਚੀਜ਼ ਵਿਚ ਆਤਮਾ ਕਿਵੇਂ ਰਹਿੰਦੀ ਹੈ। ਅਸਲ 'ਚ ਇਹ ਹੈ ਕੀ ? ਇਹ ਸਿਰਫ ਇਕ ਮਾਨਸਿਕ ਪ੍ਰੀਕ੍ਰਿਆ ਹੈ ਜੋ ਗਿਆਨ ਇੰਦਰੀਆਂ ਰਾਹੀਂ ਬਾਹਰੀ ਬੋਧ (Cognition) ਤੋਂ ਇੱਕ (ਗਿਆਨ) ਪ੍ਰੀਕ੍ਰਿਆ(Conation) ਰਾਹੀਂ ਕੋਈ ਸਿੱਟੇ ਜਾਂ ਨਿਰਣੇ ਆਦਿ ਕਰਨ ਵਾਲੀ ਕਰਮ ਕਰਨ ਵਾਲੀ ਇੱਕ ਕ੍ਰਿਆਤਮਕ ਸ਼ਕਤੀ ਹੈ। ਮਿਸਲ ਵਜੋਂ ਅਸੀਂ ਜਦੋਂ ਕਹਿੰਦੇ ਹਾਂ ਕਿ ਫਲਾਣੇ ਦੀ ਗੱਲ ਨੇ ਮੇਰੇ ਮਨ/ਆਤਮਾ ਨੂੰ ਠੇਸ ਪਹੁੰਚਾਈ ਤਾਂ ਸਪਸ਼ਟ ਹੈ ਕਿ ਕੰਨ ਦੇ ਸੁਣਨ ਤੋਂ ਲੈਕੇ ਉਪਰੋਕਤ ਪ੍ਰਕ੍ਰਿਆ ਰਾਹੀਂ ਹੀ ਸਾਡੇ ਮਨ/ਆਤਮਾ ਅੰਦਰ ਠੇਸ ਦਾ ਅਹਿਸਾਸ ਜਾਗਿਆ ਨਾ ਕਿ ਕਿਸੇ ਆਤਮਾ ਰਾਹੀਂ। ਇਸ ਮਾਨਸਿਕ ਪ੍ਰਕ੍ਰਿਆ(Mental Continuum) ਨੂੰ ਅਗਿਆਨਤਾ ਵਜੋਂ (ਜਾਂ ਕੋਈ ਹੋਰ ਕਾਰਨਾਂ ਕਰਕੇ) ਆਤਮਾ (ਠੇਠ ਪੰਜਾਬੀ ਵਿੱਚ ਭੌਰ) ਸਮਝ ਲਿਆ ਜਾਂਦਾ, ਪਰਚਾਰ ਦਿੱਤਾ ਜਾਂਦਾ ਹੈ। ਤਾਂਹੀਓਂ ਪੰਜਾਬੀ ਵਿਚ ਕਿਹਾ ਜਾਂਦਾ ਹੈਂ ਕਿ "ਚੱਕਲੋ-ਚੱਕਲੋ ਹੋਜੂਗੀ, ਜਦੋਂ ਉਡ ਗਿਆ ਭੌਰ ਵਜੂਦ ਚੋਂ"। ਜਿਸਮ ਜਦੋਂ ਮਰ ਜਾਂਦਾ ਹੈ ਤਾਂ ਉਸ ਵਿੱਚੋਂ ਕੁੱਝ ਵੀ ਬਾਹਰ ਨਹੀਂ ਨਿਕਲਦਾ, ਬਿਲਕੁਲ ਉਵੇਂ ਜਿਵੇਂ ਮੋਮਬੱਤੀ ਨੂੰ ਬੁਝਾਉਣ ਸਮੇਂ ਹੁੰਦਾ ਹੈ। ਜਦੋਂ ਮੋਮਬੱਤੀ ਜਗਦੀ ਹੈ ਤਾਂ ਉਸ ਵਿਚੋਂ ਪ੍ਰਕਾਸ਼ ਅਤੇ ਤਾਪ ਪੈਦਾ ਹੁੰਦਾ ਹੈ, ਜੋਕਿ ਬੁਝਣ ਸਮੇਂ ਬੰਦ ਹੋ ਜਾਂਦਾ ਹੈ ਅਤੇ ਇਸੇ ਤਰ੍ਹਾਂ ਜਦੋਂ ਸਾਹ ਅਤੇ ਖੂਨ ਦਾ ਦੌਰਾ ਰੁਕ ਜਾਂਦਾ ਹੈ ਤਾਂ ਸੈਲਾਂ ਵਿੱਚ ਆਕਸੀਜਨ ਦੀ ਕ੍ਰਿਆ ਵੀ ਬੰਦ ਹੋ ਜਾਂਦੀ ਹੈ ਅਤੇ ਅਸੀਂ ਇਸ ਕ੍ਰਿਆ ਨੂੰ ਜ਼ੀਵ ਦਾ ਮਰਨਾ ਕਰਾਰ ਦਿੰਦੇ ਹਾਂ। ਇਸ ਵਿਚੋਂ ਕੋਈ ਆਤਮਾ ਨਿਕਲਕੇ ਕਿਸੇ ਹੋਰ ਸ਼ੈਅ ਵਿਚ ਦਾਖਲ ਹੋਣ ਵਾਲੀ ਗੱਲ ਉਨ੍ਹੀ ਹੀ ਗਲਤ ਹੈ ਜਿੰਨਾ ਇਹ ਕਹਿਣਾ ਕਿ ਇਕ ਮੋਮਬੱਤੀ ਦੇ ਬੁਝਣ ਤੇ ਉਸ ਵਿਚੋਂ ਪ੍ਰਕਾਸ਼ ਅਤੇ ਤਾਪ ਨਿਕਲਕੇ ਕਿਸੇ ਹੋਰ ਮੋਮਬੱਤੀ ਨੂੰ ਜਗਾ ਦੇਵੇਗਾ। ਇਹ ਆਤਮਾ ਦਾ ਸੰਕਲਪ ਹੀ ਨਿਰਮੂਲ ਹੈ।

ਸੋ ਹੱਥ ਰੱਸਾ ਸਿਰੇ ਤੇ ਗੰਢ। ਸ੍ਰਿਸ਼ਟੀ ਵਿੱਦਿਆ, ਉਦੇਸ਼ਵਾਦੀ, ਤੱਤ-ਮੀਮਾਂਸਾ ਅਤੇ ਧਾਰਮਿਕ ਅਨੁਭਵ ਵਾਲੀਆਂ ਦਲੀਲਾਂ ਰੱਬ ਦੀਆਂ ਦੋਨੋਂ ਪੁਰਖੀ ਅਤੇ ਗੈਰ-ਪੁਰਖੀ (ਬ੍ਰਹਮਾ) ਦੀ ਹੋਂਦ ਨੂੰ ਸਾਬਤ ਕਰਨ ਵਿਚ ਨਾਕਾਮ ਹਨ। ਅਤੇ ਜਿਵੇਂ ਅਸੀਂ ਉਪਰ ਦੇਖ ਲਿਆ ਹੈ ਕਿ ਨਾ ਹੀ ਕਿਸੇ ਆਤਮਾ ਵਰਗੀ ਸ਼ੈਅ ਦੀ ਕੋਈ ਹੋਂਦ ਹੈ। ਸੋ ਜਦੋਂ ਨਾ ਤਾਂ ਅਜਿਹੀ ਕਿਸੇ ਸ਼ੈਅ/ਹਸਤੀ ਦੀ ਕੋਈ ਹੋਂਦ ਹੋਵੇ ਜਿਸ ਵਿਚ ਲੀਨ ਹੋਣ ਦਾ ਦਾਅਵਾ ਕੀਤਾ ਜਾ ਰਿਹਾ ਹੋਵੇ ਅਤੇ ਨਾ ਹੀ ਕਿਸੇ ਅਜਿਹੀ ਸ਼ੈਅ ਦੀ ਹੋਂਦ ਹੋਵੇ ਜਿਸਦੇ ਲੀਨ ਹੋਣ ਦਾ ਦਾਅਵਾ ਕੀਤਾ ਜਾ ਰਿਹਾ ਹੋਵੇ ਤਾਂ ਫਿਰ ਬ੍ਰਹਮਲੀਨਤਾ ਦਾ ਦਾਅਵਾ ਥੋਥਾ, ਨਿਰਮੂਲ ਹੋ ਨਿੱਬੜਦਾ ਹੈ, ਇਹ ਦਾਅਵਾ ਭਾਵੇਂ ਕਿਸੇ ਵੀ ਨੀਤ ਨਾਲ ਕੀਤਾ ਜਾ ਰਿਹਾ ਹੋਵੇ। ਅਸਲ ਵਿੱਚ ਬ੍ਰਹਮ-ਲੀਨਤਾ ਸਵੈ-ਸੰਮੋਹਿਤ ਜਾਂ ਸਵੈ-ਲੀਨਤਾ ਵਾਲੇ ਵਿਅਕਤੀ ਦੀ ਮਨੋ-ਦਿਸ਼ਾ ਵਿਚੋਂ ਪੈਦਾ ਹੋਇਆ ਇੱਕ ਛਾਇਆ ਭਰਮ (Hullucination) ਤੋਂ ਵੱਧ ਕੁੱਝ ਵੀ ਨਹੀਂ ਹੈ। ਇਸ ਲਈ ਪਿੱਛੇ ਜਿਹੇ ਚਰਚਾ ਵਿਚ ਆਏ ਸੁਆਮੀ ਦਿਵਿਆ ਨੰਦ ਜਾਂ ਇਹੋ ਜਿਹੇ ਕਿਸੇ ਵੀ ਹੋਰ ਦੇ ਬ੍ਰਹਮਾ ਵਿਚ ਲੀਨ ਹੋਣ ਦੇ ਦਾਅਵੇ ਨੂੰ ਥੋਥਾ ਅਤੇ ਭੁਲੇਖਾਪਾਊ ਕਰਾਰ ਦਿੰਦੇ ਹੋਏ ਸਾਡਾ ਇਹ ਮੰਨਣਾ ਹੈ ਕਿ ਬ੍ਰਹਮਲੀਨਤਾ ਸਵੈਸੰਮੋਹਨ ਦਾ ਇੱਕ ਰੂਪ ਹੈ। ❑

ਵਾਤਾਵਰਣ

# ਵੰਨ ਸਵੰਨਤਾ

ਪ੍ਰੋ:ਸੁਭ ਪ੍ਰੇਮ

ਵੰਨ-ਸੁਵੰਨਤਾ ਕੁਦਰਤ ਦਾ ਇਕ ਅਹਿਮ ਪਹਿਲੂ ਹੈ। ਅਨੇਕ ਕਿਸਮ ਦੇ ਪੌਦੇ ਪਸ਼ੂ-ਪੰਛੀ, ਕੀੜੇ-ਮਕੌੜੇ, ਜੀਵਾਣੂ ਅਤੇ ਇਹਨਾਂ ਦੇ ਰਹਿਣ ਲਈ ਅਨੇਕ ਕਿਸਮ ਦੇ ਵਸੇਬੇ ਜਲ-ਥਲ, ਮੈਦਾਨ, ਪਹਾੜ, ਮਾਰੂਥਲ, ਗੁਫਾਵਾਂ, ਨਦੀਆਂ, ਰੁੱਖ, ਝਾੜੀਆਂ, ਖੱਡਾਂ, ਖੰਡਰ, ਜਿਉਂਦੇ ਜਿਸਮ, ਉਬਲਦੇ ਚਸ਼ਮੇ, ਯੱਖ ਬਰਫਾਨੀ ਇਲਾਕੇ (ਉਬਲਦੇ ਪਾਣੀਆਂ ਵਿਚ) ਅਤੇ ਐਨਟਾਰਕਟਿਕਾ ਦੀਆਂ ਸਦੀਵੀ ਬਰਫਾਨੀ ਤਹਿਆਂ ਹੇਠ ਵੀ ਜ਼ਿੰਦਗੀ ਦੇ ਆਸਾਰ ਮਿਲੇ ਹਨ। ਡੂੰਘੇ ਹਮੇਸ਼ਾ ਹਨੇਰੇ ਸਮੁੰਦਰਾਂ ਦੇ ਥੱਲੇ, ਵਾਯੂਮੰਡਲ ਦੀਆਂ ਧੁਰ ਉਪਰਲੀਆਂ ਪਰਤਾਂ, ਅਤੇ ਇਸ ਸਰਬਵਿਆਪਕ ਵਰਤਾਰੇ ਲਈ ਅਨੇਕ ਕਿਸਮ ਦੀ ਖੁਰਾਕ, ਅਨੇਕਾਂ ਕਿਸਮ ਦੇ ਪੈਦਾਇਸ਼ ਦੇ ਢੰਗ, ਬੱਚੇ ਪਾਲਣ ਦੀਆਂ ਵਿਧੀਆਂ, ਆਪਣੀ ਸਲਾਮਤੀ ਲਈ ਅਨੇਕਾਂ ਕਿਸਮ ਦੀਆਂ ਕੋਸ਼ਿਸ਼ਾਂ, ਗੱਲ ਕੀ ਜ਼ਿੰਦਗੀ ਇਨੀ ਵਿਸ਼ਾਲ ਅਤੇ ਸਰਬਵਿਆਪਕ ਹੈ ਕਿ ਕੁਦਰਤ ਦੇ ਕਾਨੂੰਨ ਉਪਰ ਹੈਰਾਨੀ ਹੁੰਦੀ ਹੈ। ਸਭ ਤੋਂ ਹੈਰਾਨੀ ਇਸ ਗੱਲ ਦੀ ਹੁੰਦੀ ਹੈ ਕਿ ਇਸ ਸਾਰੀ ਵੰਨ-ਸੁਵੰਨਤਾ ਵਿਚ ਇਕ ਸੁਭਾਵਕਤਾ ਹੈ, ਇਕਸਾਰਤਾ ਹੈ ਅਤੇ ਵਿਕਾਸ ਦੇ ਸਿਲਸਿਲੇ ਦੀ ਅਟੱਲ ਤੋਰ ਹੈ। ਇਹ ਸਿਲਸਿਲਾ ਲੱਖਾਂ ਸਾਲਾਂ ਤੋਂ ਚਲਿਆ ਆ ਰਿਹਾ ਹੈ ਜਿੱਥੇ ਕਿਤੇ ਕੋਈ ਘਟਨਾ ਵਾਪਰਦੀ ਵੀ ਹੈ ਤਾਂ ਉਹ ਇਸ ਵੰਨ-ਸੁਵੰਨਤਾ ਵਿਚ ਹੋਰ ਵਾਧਾ ਕਰ ਦਿੰਦੀ ਹੈ। ਪਰ ਕੁਦਰਤ ਦਾ ਸਭ ਤੋਂ ਵੱਡਾ ਕਰਿਸ਼ਮਾ ਆਦਮ ਇਸ ਵੰਨਸੁਵੰਨਤਾ ਨੂੰ ਖਤਮ ਕਰਨ ਦੇ ਰਾਹ ਪੈ ਗਿਆ ਹੈ। ਇੱਕੋ ਤਰਾਂ ਦੀਆਂ ਫਸਲਾਂ, ਇਕੋ ਤਰ੍ਹਾਂ ਦੇ ਫਲ, ਇਕੋ ਤਰ੍ਹਾਂ ਦੇ ਪਸ਼ੂ ਅੱਜ ਤਰੱਕੀ ਦੀ ਨਿਸ਼ਾਨੀ ਸਮਝੇ ਜਾਂਦੇ ਹਨ। ਸੁਆਲ ਇਹ ਪੁਛਿਆ ਜਾ ਸਕਦਾ ਹੈ ਕਿ ਕੀ ਇਹ ਵੰਨ-ਸੁਵੰਨਤਾ ਇੰਨੀ ਜ਼ਰੂਰੀ ਹੈ ? ਇਸਦਾ ਜਵਾਬ ਤਿੰਨ ਨੁਕਤਿਆਂ ਤੋਂ ਦਿੱਤਾ ਜਾ ਸਕਦਾ ਹੈ :-

**ਪਹਿਲਾ ਨੈਤਿਕ:** ਜੂਡੋ-ਕਰਿਸਚੀਅਨ ਸੋਚ-ਪ੍ਰਬੰਧ ਨੇ ਮਨੁੱਖ ਨੂੰ ਧਰਤੀ ਦਾ ਸੁਆਮੀ ਅਤੇ ਕੁਦਰਤ ਨੂੰ ਮਨੁੱਖ ਦੀਆਂ ਅਸੀਮ ਖਾਹਿਸ਼ਾਂ ਪੂਰਾ ਕਰਨ ਦਾ ਜ਼ਰੀਆ ਬਣਾ ਕੇ ਪੇਸ਼ ਕੀਤਾ ਹੈ। ਅੱਜ ਦੀ ਤਕਨਾਲੋਜੀ ਇਸ ਸੋਚ-ਪ੍ਰਬੰਧ ਤੋਂ ਇੰਨੀ ਮੁਤਾਸਿਰ ਹੈ ਕਿ ਕੁਦਰਤ ਉਪਰ ਫਤਿਹ ਪਾਉਣਾ ਇਸਦਾ ਮੁੱਖ ਕਾਰਜ ਬਣ ਗਿਆ ਹੈ। ਹਰ ਵਸਤ, ਜੀਵਤ-ਅਜੀਵ ਮਨੁੱਖ ਦੀ ਗੁਲਾਮ ਹੈ। ਪਰ ਨੈਤਿਕਤਾ ਦਾ ਤਕਾਜ਼ਾ ਹੈ ਕਿ ਕੀ ਸਾਨੂੰ ਸੱਚਮੁੱਚ ਇਹ ਹੱਕ ਹਾਸਲ ਹੈ ਕਿ ਅਸੀਂ ਆਪਣੇ ਇਨ੍ਹਾਂ ਸਾਥੀਆਂ ਤੋਂ ਜਿਉਣ ਦਾ ਹੱਕ ਖੋਹ ਲਈਏ ਜਦੋਂ ਕਿ ਇਸ ਵਿਸ਼ਾਲ ਬ੍ਰਹਿਮੰਡ ਵਿਚ ਸਿਰਫ ਧਰਤੀ ਉਪਰ ਹੀ ਜ਼ਿੰਦਗੀ ਮੌਜੂਦ ਹੈ (ਸਾਡੀ ਹੁਣ ਤੱਕ ਦੀ ਖੋਜ ਮੁਤਾਬਿਕ)।

**ਦੂਸਰਾ ਸੁਹਜਆਤਮਕ:** ਇਸ ਨੁਕਤਾ-ਨਿਗਾਹ ਤੋਂ ਇਹ ਕਿਹਾ ਜਾ ਸਕਦਾ ਹੈ ਕਿ ਹਰ ਮਨੁੱਖ ਅੰਦਰ ਕੁਦਰਤੀ ਸੁਹੱਪਣ ਨੂੰ ਮਾਨਣ ਦੀ ਰੀਝ ਮੌਜੂਦ ਹੈ। ਕੁਦਰਤ ਵਿਚ ਜਿੰਨੀ ਬਹੁਲਤਾ ਹੋਵੇਗੀ ਉਨ੍ਹਾਂ ਸੁਹੱਪਣ ਮੌਜੂਦ ਹੋਵੇਗਾ। ਹਰ ਰੋਜ਼ ਇੱਕੋ-ਤਰ੍ਹਾਂ ਦੇ ਨਜ਼ਾਰੇ ਦੇਖਣਾ ਅਕਾਊ ਹੁੰਦਾ ਹੈ, ਇਸ ਲਈ ਇਹ ਜਰੂਰੀ ਬਣ ਜਾਂਦਾ ਹੈ ਕਿ ਵੰਨ-ਸੁਵੰਨਤਾ ਨੂੰ ਨਾ ਸਿਰਫ ਕਾਇਮ ਰੱਖਿਆ ਜਾਵੇ ਬਲਕਿ ਯਥਾਸ਼ਕਤੀ ਇਸ ਵਿਚ ਵਾਧਾ ਵੀ ਕੀਤਾ ਜਾਵੇ।

**ਤੀਸਰਾ ਆਰਥਿਕ:** ਇਸ ਨਜ਼ਰ ਤੋਂ ਦੇਖਿਆ ਕੁਦਰਤੀ ਵੰਨ-ਸੁਵੰਨਤਾ ਬਹੁਤ ਹੀ ਅਹਿਮ ਹੈ। ਪੂਰਬ ਦੀਆਂ ਇਲਾਜ ਪ੍ਰਣਾਲੀਆਂ ਬਹੁਤ ਹੱਦ ਤੱਕ ਜੜੀਆਂ - ਬੂਟੀਆਂ ਉਪਰ ਨਿਰਭਰ ਹਨ। ਗਰੀਬ ਮੁਲਕਾਂ ਦੇ 70% ਲੋਕ ਆਪਣੀਆਂ ਦੁਆਈਆਂ ਲਈ ਕੁਦਰਤੀ ਜੜੀਆਂ ਬੂਟੀਆਂ ਉਪਰ ਆਸਰਾ ਰਖਦੇ ਹਨ। ਪੱਛਮੀ ਇਲਾਜ ਪ੍ਰਣਾਲੀ ਵਿਚ ਵੀ 25% ਦੁਆਈਆਂ ਅਜਿਹੀਆਂ ਹਨ ਜਿੰਨ੍ਹਾਂ ਵਿਚ ਘੱਟੋ ਘੱਟ ਇਕ ਅਜਿਹਾ ਜੁਜ਼ ਹੈ ਜੋ ਪੌਦਿਆਂ ਤੋਂ ਪ੍ਰਾਪਤ ਕੀਤਾ ਜਾਂਦਾ ਹੈ। ਮਾਮੂਲੀ ਸਦਾਬਹਾਰ ਦੇ ਪੌਦੇ ਤੋਂ ਹੁਣੇ- ਹੁਣੇ ਬੱਚਿਆਂ ਦੇ ਖੂਨ ਦੇ ਕੈਂਸਰ ਦਾ ਸਫਲ ਇਲਾਜ ਨਿਕਲਿਆ ਹੈ।

ਅਜੋਕੀ ਖੇਤੀਬਾੜੀ ਨਸਲੀ ਜੀਨ ਪੂਲ ਵਿਚੋਂ ਬਹੁਤ ਘੱਟ ਪੌਦਿਆਂ ਅਤੇ ਜਾਨਵਰਾਂ ਉਪਰ ਨਿਰਭਰ ਕਰਦੀ ਹੈ। ਇਹਨਾਂ ਪੌਦਿਆਂ ਦੇ ਕੁਦਰਤੀ ਸਕੇ-ਸਬੰਧੀ ਜਿਹੜੇ ਕੁਦਰਤੀ ਆਫਤਾਂ ਨਾਲ ਲੜਨ ਦੇ ਬਹੁਤੇ ਕਾਬਲ ਹਨ ਖਤਮ ਕੀਤੇ ਜਾ ਰਹੇ ਹਨ। ਨਤੀਜਾ ਸਾਹਮਣੇ ਹੈ। ਇਕੋ ਨਸਲ ਦੀ ਫਸਲ ਉਪਰ ਨਿਰਭਰਤਾ (ਮੋਨੋਕਲਚਰ) ਨੇ ਪੰਜਾਬ ਦੇ ਕਿਸਾਨਾਂ ਦੀ ਨਰਮੇ ਦੀ ਫਸਲ ਦਾ ਕੀ ਹਾਲ ਕੀਤਾ ਹੈ। ਅਮਰੀਕਾ ਵਰਗੇ ਅਮੀਰ ਮੁਲਕ ਵੀ ਮੋਨੋਕਲਚਰ ਦੇ ਦੁਸ਼-ਪ੍ਰਭਾਵਾਂ ਤੋਂ ਬਚ ਨਹੀਂ ਸਕੇ। ਰੈਡ ਰਿਵਰ (ਮਿਨੀ ਸੋਟਾ ਸਟੇਟ) ਦੇ 25% ਕਿਸਾਨ ਖੇਤੀਬਾੜੀ ਤੋਂ ਬਾਹਰ ਹੋ ਗਏ ਹਨ। ਕਿਉਂਕਿ ਕਣਕ ਦੀ ਫਸਲ ਨੂੰ ਵੀਟ ਸਕੈਬ ਨਾ ਦੀ ਬਿਮਾਰੀ ਨੇ ਹੂੰਝਾ ਫੇਰ ਦਿੱਤਾ ਹੈ।

**ਚੌਥਾ ਈਕਾਲੋਜੀਕਲ** : ਵੰਨਸੁਵੰਨਤਾ ਨੂੰ ਘਟਾਉਣ ਦੇ ਈਕਾਲੋਜੀਕਲ ਨਤੀਜੇ ਬਹੁਤ ਭਿਆਨਕ ਹੁੰਦੇ ਹਨ। ਕਿਉਂਕਿ ਕੁਦਰਤ ਦੇ ਨਿਜ਼ਾਮ ਨੂੰ ਅਸੀਂ ਰੁਪਈਆਂ ਵਿਚ ਨਹੀਂ ਮਿਣ ਸਕਦੇ। ਇਸ ਲਈ ਸਾਨੂੰ ਇਸ ਦੀ ਕੀਮਤ ਦਾ ਪਤਾ ਨਹੀਂ ਲਗਦਾ। ਬਨਸਪਤੀ ਭੂਮੀ ਨੂੰ ਉਪਜਾਊ ਬਣਾਉਂਦੀ ਹੈ, ਬਾਰਸ਼ ਵਿਚ ਸਹਾਈ ਹੁੰਦੀ ਹੈ, ਜਮੀਨ ਦੋਜ਼ ਪਾਣੀ ਨੂੰ ਬਚਾ ਕੇ ਰਖਦੀ ਹੈ ਜਾਂ ਰੀਚਾਰਜ਼ ਕਰਦੀ ਹੈ। ਮਿੱਟੀ ਦੂਸ਼ਤ ਵਸਤਾਂ ਨੂੰ ਜਜ਼ਬ ਕਰਦੀ ਹੈ, ਕੁਦਰਤ ਦੇ ਪ੍ਰਬੰਧ ਵਿਚੋਂ ਸਭ ਕੁਝ ਸਾਨੂੰ ਮੁਫ਼ਤ ਮਿਲ ਰਿਹਾ ਲਗਦਾ ਹੈ ਅਤੇ ਸਾਡੇ ਕੋਲ ਇਹਨਾਂ ਦਾ ਬਦਲ ਵੀ ਕੋਈ ਨਹੀਂ ਹੈ। ਪਰੰਤੂ ਕੁਦਰਤ ਵਿਚ ਇਹ ਸਾਰਾ ਕੁਝ ਹਮੇਸ਼ਾ ਲਈ ਨਹੀਂ ਚਲ ਸਕਦਾ ਬਹੁਤ ਸਾਰੇ ਸਿਸਟਮਾਂ ਦੀ ਆਖਰੀ ਸੀਮਾ ਦਾ ਵੀ ਸਾਨੂੰ ਪਤਾ ਨਹੀਂ ਚਲਦਾ। ਬਸ ਇਕ ਵਾਰੀ ਇਹ ਸੀਮਾ ਲੰਘ ਜਾਵੇ ਤਾਂ ਸਿਸਟਮ ਹਮੇਸ਼ਾ ਲਈ ਢਹਿ ਜਾਂਦਾ ਹੈ। ਵੰਨ - ਸੁਵੰਨਤਾ ਈਕੋਸਿਸਟਮ ਦੀ ਸਲਾਮਤੀ ਦੀ ਜ਼ਾਮਨ ਹੁੰਦੀ ਹੈ। ਭੋਜਨ ਲੜੀਆਂ ਦੀ ਬਹੁਤਾਤ, ਭੋਜਨ ਤਾਣੇ - ਬਾਣੇ ਦੀ ਹੋਂਦ, ਊਰਜਾ ਦਾ ਸੰਚਾਰ, ਰਸਾਇਣਾ ਦਾ ਚੱਕਰ ਸਭ ਈਕੋਸਿਸਟਮ ਨੂੰ ਸੰਤੁਲਿਤ ਰਖਦੇ ਹਨ। ਇਹਨਾਂ ਸਭ ਦੀ ਹੋਂਦ ਵੰਨ - ਸੁਵੰਨਤਾ ਕਰਕੇ ਹੀ ਹੈ। ਪੰਜਾਬ ਦੀ ਮਿਸਾਲ ਬੜੀ ਉਮਦਾ ਹੈ। ਅਸੀਂ ਬਹੁਤ ਸਾਰੇ ਨਵੀਨ ਪੌਦੇ ਖਤਮ ਕਰ ਰਹੇ ਹਾਂ ਜਿੰਨ੍ਹਾਂ ਉੱਪਰ ਕਈ ਤਰ੍ਹਾਂ ਦੇ ਕੀੜੇ - ਮਕੌੜੇ ਪਲਦੇ ਸਨ। ਇਹਨਾਂ ਵਿਚੋਂ ਬਹੁਤ ਸਾਰੇ ਕਿਸਾਨ ਦੇ ਮਿੱਤਰ ਵੀ ਸਨ। ਮਿੱਤਰ ਦੁਸ਼ਮਣ ਸਭ ਦਾ ਸਫਾਇਆ ਕਰ



ਲਿਆ ਹੈ। ਸੰਤੁਲਨ ਭੰਗ ਹੋ ਗਿਆ ਹੈ। ਹੁਣ ਜਿਹੜੇ ਦੁਸ਼ਮਣ ਬਚੇ ਹਨ ਉਹ ਬਹੁਤ ਤਕੜੇ ਹੋ ਗਏ ਹਨ ਅਤੇ ਉਹਨਾਂ ਦੇ ਖਾਣ ਲਈ ਫਸਲ ਵੀ ਇਕੋ ਹੀ ਹੁੰਦੀ ਹੈ। ਬਹੁਤ ਜ਼ਹਿਰ ਛਿੜਕੇ ਜੇ ਕੁਝ ਕੁ ਮਾਰ ਲਏ ਤਾਂ ਕੁਝ ਬਚਦਾ ਹੈ ਨਹੀਂ ਤਾਂ ਸਾਰੇ ਇਲਾਕੇ ਦੀ ਸਾਰੀ ਫਸਲ ਦਾ ਸਫਾਇਆ। ਇਹ ਹੈ ਈਕੋ ਸਿਸਟਮ ਦੀ ਨਿਰਬਲਤਾ ਜਿਹੜਾ ਆਪਣੇ ਆਪ ਨੂੰ ਕੰਟਰੋਲ ਨਹੀਂ ਕਰ ਰਿਹਾ। ਜਿਸਨੂੰ ਬਚਾਉਣ ਲਈ ਦਵਾਈਆਂ ਤੇ ਨਿਰਭਰ ਹੋਣਾ ਪੈ ਰਿਹਾ ਹੈ।

**ਪੰਜਵਾਂ ਆਧੁਨਿਕ ਮਨੁੱਖ ਦਾ ਰੋਲ** : ਆਦਮੀ ਨੇ ਸਦੀਆਂ ਦੇ ਵਿਕਾਸ ਸਿਲਸਿਲੇ ਵਿਚ ਬਹੁਤ ਸਾਰੇ ਜੰਗਲੀ ਪੌਦਿਆਂ ਵਿਚੋਂ ਆਪਣੀ ਜ਼ਰੂਰਤ ਦੀਆਂ ਫਸਲ ਪੈਦਾ ਕਰਨ ਦੀ ਜਾਚ ਸਿੱਖੀ। ਹਜ਼ਾਰਾਂ ਕਿਸਮ ਦੀਆਂ ਫਸਲਾਂ ਰਵਾਇਤੀ ਕਿਸਾਨ ਪੈਦਾ ਕਰ ਰਹੇ ਪਰੰਤੂ ਇਸ ਨਾਲ ਕਦੇ ਵੀ ਧਰਤੀ ਉੱਪਰ ਰਹਿਣ ਵਾਲੇ, ਪੈਦਾ ਹੋਣ ਵਾਲੇ ਬਾਕੀ ਜਾਨਵਰਾਂ, ਪੌਦਿਆਂ ਨੂੰ ਕਦੇ ਖਤਰਾ ਪੈਦਾ ਨਹੀਂ ਹੋਇਆ। ਪਰ ਤਕਨਾਲੋਜੀ ਦੇ ਵਿਕਾਸ ਨਾਲ ਕੁਦਰਤ ਦੇ ਨਿਜ਼ਾਮ ਦਾ ਵਿਕਾਸ ਸ਼ੁਰੂ ਹੋ ਗਿਆ। ਮੁਨਾਫੇ ਅਧਾਰਿਤ ਤਕਨਾਲੋਜੀ ਨੇ ਮਨੁੱਖ ਦੇ ਹੱਥ ਬਹੁਤ ਮਜ਼ਬੂਤ ਕਰ ਦਿਤੇ ਹਨ ਇਸਦੇ ਸਾਹਮਣੇ ਈਕੋਸਿਸਟਮ ਦਾ ਸੰਤੁਲਨ ਟਿਕ ਨਹੀਂ ਸਕਿਆ। ਵਸੇਬੇ ਦੀ ਜਗ੍ਹਾ (ਹੈਬੀਟੈਟ) ਵੱਖ- ਵੱਖ ਜੀਵਾਂ ਪੌਦਿਆਂ ਲਈ ਵੱਖ- ਵੱਖ ਹੁੰਦੀ ਹੈ ਅਤੇ ਨਿਹਾਇਤ ਜ਼ਰੂਰੀ ਹੁੰਦੀ ਹੈ। ਮਨੁੱਖ ਨੇ ਵਸੇਬੇ ਖਤਮ ਕਰਨੇ ਸ਼ੁਰੂ ਕਰ ਦਿਤੇ ਹਨ ਅਤੇ ਵੰਨਗੀ ਆਪਣੇ- ਆਪ ਖਤਮ ਹੋ ਰਹੀ ਹੈ। ਭੂਮੱਧ ਰੇਖੀ ਜੰਗਲਾਂ ਵਿਚ ਹੀ ਆਉਣ ਵਾਲੇ ਪੱਚੀ ਸਾਲ ਵਿਚ ਦਸ ਤੋਂ ਪੱਚੀ ਫੀਸਦੀ ਤੱਕ ਪੌਦਿਆਂ ਅਤੇ ਜਾਨਵਰਾਂ ਦੀਆਂ ਨਸਲਾਂ ਅਲੋਪ ਹੋ ਜਾਣਗੀਆਂ। ਇਹ ਦਰ ਕੁਦਰਤੀ ਆਫਤਾਂ ਦਾ ਨਤੀਜਾ ਦਰ ਨਾਲੋਂ ਦਸ ਹਜ਼ਾਰ ਗੁਣਾ ਜਿਆਦਾ ਹੈ (ਹੋ ਵੁੱਡ - ਉਂਨੀ ਸੌ ਪਚੰਨਵੇਂ) ਅਲੋਪ ਹੋਈਆਂ ਨਸਲਾਂ ਦੁਬਾਰਾ ਪੈਦਾ ਨਹੀਂ ਹੋ ਸਕਦੀਆਂ। ਈਕੋ ਸਿਸਟਮ ਦੇ ਵਿਗਾੜ ਦੇ ਨਾਲ ਬਹੁਤ ਵਾਰ ਅਜਿਹੀਆਂ ਘਟਨਾਵਾਂ ਪੈਦਾ ਹੋ ਜਾਣਗੀਆਂ ਜਿਹਨਾਂ ਦਾ ਅੰਦਾਜ਼ਾ ਪਹਿਲਾਂ ਨਹੀਂ ਲਾਇਆ ਜਾ ਸਕਦਾ। ਮਿਸਾਲ ਦੇ ਤੌਰ ਤੇ ਕਿਸੇ ਈਕੋ ਸਿਸਟਮ ਵਿਚ ਆਏ ਅਜਨਬੀ ਪੌਦੇ ਜਾਂ ਜਾਨਵਰਾਂ ਨੂੰ ਜਦੋਂ ਮੈਦਾਨ ਖਾਲੀ ਮਿਲਦਾ ਹੈ ਤਾਂ ਉਹਨਾਂ ਦੇ ਬੇ ਮਿਸਾਲ ਵਾਧੇ ਨੂੰ ਰੋਕਣਾ ਨਾ-ਮੁਮਕਿਨ ਹੋ ਜਾਂਦਾ ਹੈ। ਅਮਰੀਕਨ ਸੁੰਡੀ ਅਤੇ ਕਾਂਗਰਸ ਘਾਹ, ਨਹਿਰਾਂ ਵਿਚ ਆਉਣ ਵਾਲੀ ਹਾਇਆ ਸਿੰਥ (ਜਲ ਕੁੰਭੀ ?) ਨਵੇਂ ਈਕੋ ਸਿਸਟਮਾਂ ਉੱਪਰ ਕਾਬਜ਼ ਹੋ ਚੁੱਕੇ ਹਨ ਕਿਉਂਕਿ ਇਨ੍ਹਾਂ ਸਿਸਟਮਾਂ ਨੂੰ ਮਨੁੱਖ ਨੇ ਇਨਾ ਨਿਰਬਲ ਕਰ ਦਿੱਤਾ ਹੈ ਕਿ ਮੁਕਾਬਲੇ ਲਈ ਕੋਈ ਬਚਿਆ ਹੀ ਨਹੀਂ। ਵਸੇਬਾ ਈਕੋ ਸਿਸਟਮ ਦੀ ਬਹੁਤ ਮਜ਼ਬੂਤ ਕੜੀ ਹੁੰਦਾ ਹੈ ਅਤੇ ਵੰਨਗੀ ਦੀ ਆਧਾਰ ਪੰਜਾਬ ਵਿਚੋਂ ਵੱਡੇ ਦਰੱਖਤ ਬੋਹੜ, ਪਿੱਪਲ, ਪਿਲਕਣ ਆਦਿ ਦੇ ਖਾਤਮੇ ਨਾਲ ਇੰਨ੍ਹਾਂ ਉਪਰ ਰਹਿਣ ਵਾਲੇ ਮਾਸਖੋਰੇ ਪੰਛੀ ਉੱਲ, ਇੱਲ੍ਹਾਂ, ਬਾਜ, ਸ਼ਿਕਰੇ ਆਦਿ ਅਲੋਪ ਹੋ ਗਏ ਹਨ ਅਤੇ ਨਤੀਜੇ ਵਜੋਂ ਚੂਹਿਆਂ ਦੀ ਤਾਦਾਦ ਵਿਚ ਬੇ ਮਿਸਾਲ ਵਾਧਾ ਹੋ ਗਿਆ ਹੈ। ਇੱਕ ਅੰਦਾਜੇ ਮੁਤਾਬਿਕ ਪੰਜਾਬ ਵਿਚ ਇਸ ਵਕਤ ਚੂਹਿਆਂ ਦੇ ਦਰਜਨਾਂ ਕਿਸਮ ਦੇ ਸਟਰੇਨ ਹਨ।

ਇੱਥੇ ਇਕ ਗੱਲ ਧਿਆਨ ਰੱਖਣ ਵਾਲੀ ਹੈ ਕਿ ਵਿਕਾਸ ਦੇ ਸਿਲਸਿਲੇ 'ਚੋਂ ਆਈ ਕੁਦਰਤੀ ਭਿੰਨਤਾ ਮਨੁੱਖ ਦੁਆਰਾ ਮਸਨੂਈ ਤੌਰ ਤੇ ਬਣਾਈ ਭਿੰਨਤਾ ਨਾਲੋਂ ਮਜ਼ਬੂਤ ਹੁੰਦੀ ਹੈ। ਜੈਨੇਟੀਕਲੀ ਇੰਜਨੀਅਰਡ ਜਾਂ ਜੈਨੇਟੇਕਲੀ ਮਾਡੀਫਾਈਡ ਬੀਜਾਂ ਤੋਂ ਪੈਦਾ ਹੋਣ ਵਾਲੇ ਪੌਦਿਆਂ ਵਿਚ ਕੁਦਰਤੀ ਆਫਤਾਂ ਜਾਂ ਕੀੜਿਆਂ-ਮਕੌੜਿਆਂ ਨਾਲ ਲੜਨ ਦੀ ਕੁਵੱਤ ਘੱਟ ਹੁੰਦੀ ਹੈ। ਇਨਾਂ ਨੂੰ ਮਨੁੱਖ ਦੁਆਰਾ ਹੀ ਬਚਾਇਆ ਜਾਣਾ ਹੁੰਦਾ ਹੈ। ਜਦੋਂ ਕਿ ਕੁਦਰਤੀ ਤੌਰ ਤੇ ਪੈਦਾ ਹੋਏ ਪੌਦੇ ਅਸੀਂ ਦੇਖਦੇ ਹਾਂ ਹਾਲਾਤ ਮੁਤਾਬਿਕ ਢਲਣ ਦੇ ਮਾਹਰ ਹੁੰਦੇ ਹਨ। ਜ਼ਰਾ ਗਹੁ ਨਾਲ ਦੇਖੋ ਤਾਂ ਪੰਜਾਬ ਵਿਚ ਹੀ ਰਸਤਿਆਂ, ਪਹੀਆਂ, ਸੂਇਆਂ, ਖਾਲੀ ਥਾਵਾਂ ਤੇ ਅਜਿਹੇ ਪੌਦੇ, ਕੀੜੇ ਮਕੌੜੇ ਮਿਲ ਜਾਣਗੇ ਜਿਹੜੇ ਮਨੁੱਖ ਦੁਆਰਾ ਕੀਤੀ ਜਾ ਰਹੀ ਅੰਨ੍ਹੇਵਾਹ ਮੁਦਾਖਲਤ ਤਾਂ ਬਚਣ ਲਈ ਮਹਿਫੂਜ਼ ਥਾਵਾਂ ਉੱਪਰ ਪੀੜ੍ਹੀ ਦਰ ਪੀੜ੍ਹੀ ਚਲਦੇ ਆ ਰਹੇ ਹਨ। ਪਰ ਅਫਸੋਸ ਇੰਨ੍ਹਾਂ ਦੇ ਇਸ (ਹੈਬੀਟੈਟ) ਵਸੇਬੇ ਵੀ ਲਗਾਤਾਰ ਘਟਦੇ ਜਾ ਰਹੇ ਹਨ। ਉਹ ਦਿਨ ਦੂਰ ਨਹੀਂ ਜਦੋਂ ਤਰੱਕੀ ਦੀ ਦੌੜ ਦੌੜਦੇ ਅਸੀਂ ਬਹੁਤ ਦੂਰ ਤਾਂ ਨਿਕਲ ਜਾਵਾਂਗੇ ਤੇ ਪਰ ਉਦੋਂ ਤੱਕ ਬਹੁਤ ਦੇਰ ਹੋ ਚੁੱਕੀ ਹੋਵੇਗੀ।

**ਹਵਾਲੇ** : 1. Importance of Bio-diversity Information: Sir Crispin Tickel Oxford 0 x 2 6 HG, U.K.

2. Fundamentals of Ecology : ODUM. E P Saunders College Pub. Philadelp.

3. The Bio-diversity that People made: John Tuxill Eng. Tribune April 19,2000.

❑ ਸਰਕਾਰੀ ਰਾਜਿੰਦਰਾ ਕਾਲਜ ,ਬਠਿੰਡਾ।

ਮਿੰਨੀ ਕਹਾਣੀ

## ਅਣਜੰਮੀ ਬੱਚੀ

ਜਸਵੀਰ ਕੌਰ, ਘੁੱਦਾ

ਉਸ ਦਿਨ, ਉਸ ਦੀ ਮੰਮੀ ਬਹੁਤ ਉਦਾਸ ਸੀ। ਨਾਲ ਪਾਪਾ ਵੀ ਸਨ। ਜਦ ਹਸਪਤਾਲ ਪਹੁੰਚੇ ਤਾਂ ਨਰਸ ਨੇ ਉਸ ਦੇ ਪਾਪੇ ਨੂੰ ਬਾਹਰ ਜਾਣ ਲਈ ਕਿਹਾ ਅਤੇ ਮੰਮੀ ਨੂੰ ਲੇਟ ਜਾਣ ਲਈ। ਪਤਾ ਨਹੀਂ ਕੀ ਹੋਣ ਵਾਲਾ ਸੀ ? ਨਰਸ ਨੂੰ ਇਹ ਕੁਝ ਮਜ਼ਬੂਰੀ ਵੱਸ ਕਰਨਾ ਪਿਆ। ਕਿਉਂਕਿ ਕੇਸ ਦੀ ਫੀਸ: ਨਾਲ ਉਸ ਨੇ ਆਪਣੀ ਬਿਮਾਰ ਮਾਂ ਨੂੰ ਕਿਸੇ ਹੋਰ ਹਸਪਤਾਲ ਦਾਖਲ ਕਰਾਉਣਾ ਸੀ। ਪਾਪਾ ਘਰ ਆ ਕੇ ਬਹੁਤ ਖੁਸ਼ ਸਨ, ਜਿਵੇਂ ਮਨੋਂ ਕੋਈ ਵੱਡਾ ਬੋਝ ਲੱਥ ਗਿਆ ਹੋਵੇ। ਪਰ ਉਹ ਆਪਣੀ ਮੰਮੀ ਦੇ ਪੇਟ ਵਿਚ ਹਾਜ਼ਰ-ਨਾਜ਼ਰ ਸੀ। ਦਰਅਸਲ, ਨਰਸ ਨੇ ਉਸ ਦਾ ਕਤਲ ਨਹੀਂ ਸੀ ਕੀਤਾ, ਸਿਰਫ ਫੀਸ ਲੈਣ ਲਈ ਡਰਾਮਾ ਕੀਤਾ ਸੀ। ਉਸ ਨੇ ਜਨਮ ਲਿਆ। ਇਕ ਨਰਸ ਬਣੀ। ਹੁਣ ਉਹ ਆਪਣੇ ਫਰਜ਼ ਨਾਲ ਵਫਾ ਨਿਭਾ ਰਹੀ ਹੈ ਤਾਂ ਜੋ ਕਿਸੇ ਅਣਜੰਮੀ ਧੀ ਦਾ ਜਨਮੋਂ ਪਹਿਲਾਂ ਕਤਲ ਨਾ ਹੋ ਜਾਵੇ।

❑

ਸਿਹਤ ਵਿਗਿਆਨ

# ਕੀ ਖਾਈਏ ਤੇ ਕਿੰਨਾ ਖਾਈਏ

ਡਾ: ਹਰਚੰਦ ਸਿੰਘ ਸਰਹਿੰਦੀ



ਖੁਰਾਕੀ ਮਾਹਿਰ ਚਿਤਾਵਨੀ ਦਿੰਦੇ ਹਨ ਕਿ ਵੱਧ ਮਾਤਰਾ ਵਿਚ ਭੋਜਨ ਦੇ ਸੇਵਨ ਨਾਲ ਮਨੁੱਖ ਆਪਣੇ ਹੀ ਦੰਦਾਂ ਨਾਲ ਆਪਣੀ ਕਬਰ ਪੁੱਟ ਰਿਹਾ ਹੁੰਦਾ ਹੈ। ਮਹਾਨ ਵਿਦਵਾਨ ਸ਼ੇਖ ਸਾਅਦੀ ਔਡ 'ਦੁਹਾਈ' ਦਿੰਦਾ ਹੈ ਕਿ ਮਨੁੱਖ ਨੂੰ ਖਾਣ ਸਮੇਂ ਅੱਤ ਦੀ ਸਾਵਧਾਨੀ ਵਰਤਣੀ ਚਾਹੀਦੀ ਹੈ। ਸਾਡੇ ਧਾਰਮਿਕ ਗ੍ਰੰਥ ਵੀ ਸੰਜਮ ਨਾਲ ਖਾਣ ਦਾ ਉਪਦੇਸ਼ ਦਿੰਦੇ ਹਨ ਅਤੇ ਪੇਟ ਵਧਾਉਣ ਦੀ ਨਿੰਦਾ ਕਰਦੇ ਹਨ। ਮਹਾਤਮਾ ਗਾਂਧੀ ਦਾ ਕਥਨ ਹੈ ਕਿ ਭੁੱਖ ਦੇ ਦੁੱਖੋਂ ਤੰਗੀ ਦੇ ਦਿਨ ਕੱਟਣ ਵਾਲਿਆਂ ਨਾਲੋਂ ਵੱਧ ਖਾਣ ਵਾਲੇ ਜ਼ਿਆਦਾ ਮਰਦੇ ਹਨ।

ਰੱਜੇ-ਪੁੱਜੇ ਦੇ ਮਰਨ ਦੀ ਗੱਲ, ਸਾਧਾਰਨ ਅੱਖ ਨਾਲ ਦੇਖਿਆਂ ਓਪਰੀ ਜ਼ਰੂਰ ਲਗਦੀ ਹੈ ਪਰ ਇਹ ਭੇਦ, ਮੁੱਖ ਵਿਸ਼ੇ ਦੇ ਨਾਲ-ਨਾਲ ਆਪਣੇ ਆਪ ਹੀ ਖੁਲ੍ਹਦਾ ਚਲਾ ਜਾਵੇਗਾ।

ਸੰਤੁਲਤ ਭੋਜਨ, ਵਿਟਾਮਿਨ ਆਦਿ ਬਾਰੇ ਅੱਜ ਕੱਲ ਏਨ੍ਹੀ ਚਰਚਾ ਹੋਣ ਦੇ ਬਾਵਜੂਦ ਆਮ ਲੋਕਾਂ ਦਾ ਇਸ ਵਿਸ਼ੇ ਤੇ ਗਿਆਨ ਹਾਲੇ ਵੀ ਬਹੁਤ ਸੀਮਤ ਹੈ।

ਸਹੀ ਭੋਜਨ, ਸਮਝ ਲਵੋ ਇਕ ਤਰ੍ਹਾਂ ਨਾਲ ਚਾਲੀ ਪੌਸ਼ਟਿਕ ਤੱਤਾਂ ਦੀ ਇਕ ਸੁਚੱਜੀ ਵਿਵਸਥਾ ਵਾਲੀ ਗਾਉਣ-ਵਜਾਉਣ ਵਾਲੀ ਮੰਡਲੀ ਹੈ। ਇਹ ਚਾਲੀ ਤੱਤ ਹਨ - ਦਸ ਜ਼ਰੂਰੀ ਅਮਾਇਨੋ ਏਸਿਡ, ਇੱਕ ਜ਼ਰੂਰੀ ਫੈਟੀ ਏਸਿਡ, ਸੋਲਾ ਵਿਟਾਮਿਨ ਅਤੇ ਚੌਦਾਂ ਖਣਿਜ ਪਦਾਰਥ। ਇਨ੍ਹਾਂ ਪੌਸ਼ਟਿਕ ਤੱਤਾਂ ਦੀ ਸਹੀ ਅਨੁਪਾਤ ਵਿਚ ਵਰਤੋਂ ਕਰਨੀ ਚਾਹੀਦੀ ਹੈ, ਕਿਉਂਕਿ ਇਕ ਦਾ ਵਧ ਜਾਣਾ ਜਾਂ ਦੂਜੇ ਦਾ ਘਟ ਜਾਣਾ, ਖੁਰਾਕੀ ਮਹੱਤਵ ਨੂੰ ਠੇਸ ਪਹੁੰਚਾ ਸਕਦਾ ਹੈ।

ਸਮੂਹਕ ਰੂਪ ਵਿਚ, ਇਨ੍ਹਾਂ ਚਾਲੀ ਪੌਸ਼ਟਿਕ ਤੱਤਾਂ ਨੂੰ ਸਰੀਰ ਦੀ ਲੋੜ ਕਿਹਾ ਜਾ ਸਕਦਾ ਹੈ। ਇਨ੍ਹਾਂ ਤੋਂ ਸਾਡਾ ਸਰੀਰ ਲਗਭਗ ਦਸ ਹਜ਼ਾਰ ਵੱਖ-ਵੱਖ ਮਿਸ਼ਰਣ ਤਿਆਰ ਕਰਦਾ ਹੈ, ਜੋ ਸਰੀਰ ਨੂੰ ਤੰਦਰੁਸਤ ਹਾਲਤ ਵਿਚ ਰੱਖਣ ਲਈ ਲੋੜੀਂਦੇ ਹਨ। ਸਾਰੇ ਦੇ ਸਾਰੇ ਚਾਲੀ ਪੌਸ਼ਟਿਕ ਤੱਤ ਇਕੱਠੇ ਕੰਮ ਕਰਦੇ ਹਨ ਅਤੇ ਕਿਸੇ ਇਕ ਦੀ ਥੁੜ੍ਹ ਸਦਕਾ ਸੈਂਕੜੇ ਹੀ ਜ਼ਰੂਰੀ ਮਿਸ਼ਰਣ ਤਿਆਰ ਹੋਣ ਤੋਂ ਰਹਿ ਜਾਂਦੇ ਹਨ, ਜਿਸਦੇ ਫਲਸਰੂਪ ਸੈਲਾਂ ਵਿਚ ਬੁਨਿਆਦੀ ਵਿਗਾੜ ਆ ਜਾਂਦਾ ਹੈ। ਮੋਟਾਪਾ, ਸ਼ੱਕਰ ਦਾ ਰੋਗ, ਦਿਲ ਦੀ ਤਕਲੀਫ, ਗੁਰਦੇ ਦੇ ਰੋਗ, ਅੰਤੜੀਆਂ ਦੀ ਗੜਬੜ, ਪਿੱਤੇ ਵਿਚ ਪਥਰੀਆਂ ਅਤੇ ਕੈਂਸਰ ਨੂੰ ਵੀ ਸੈਲਾਂ ਦੇ ਵਿਗਾੜ ਦੇ ਰੋਗ ਕਿਹਾ ਜਾਂਦਾ ਹੈ। ਇਸ ਲਈ ਪੌਸ਼ਟਿਕ ਤੱਤਾਂ ਦੀ ਮਹੱਤਤਾ ਨੂੰ ਘਟਾ ਕੇ ਨਹੀਂ ਦੇਖਿਆ ਜਾ ਸਕਦਾ।

ਸਾਡੇ ਮੁਲਕ ਵਿਚ ਖੁਰਾਕ ਸਬੰਧੀ ਸਰਵੇਖਣਾਂ ਤੋਂ ਅਕਸਰ ਇਹ ਸਿੱਧ ਹੋਇਆ ਹੈ ਕਿ ਤਾਕਤ ਵਾਲੀ ਖੁਰਾਕ ਦੀ ਉਪਲਬਧੀ ਜ਼ਿਆਦਾਤਰ ਲੋਕਾਂ ਦੀ ਪਹੁੰਚ ਤੋਂ ਬਾਹਰ ਦੀ ਗੱਲ ਹੈ।

ਇਕ ਆਦਰਸ਼ ਭੋਜਨ ਵਿੱਚ ਪ੍ਰੋਟੀਨ, ਕਾਰਬੋਹਾਈਡਰੇਟਸ, ਥਿੰਧਿਆਈ, ਵਿਟਾਮਿਨ ਅਤੇ ਖਣਿਜ ਪਦਾਰਥ ਹੋਣੇ ਚਾਹੀਦੇ ਹਨ। ਇਨ੍ਹਾਂ ਪੌਸ਼ਟਿਕ ਤੱਤਾਂ ਬਾਰੇ ਮੁਢਲਾ ਗਿਆਨ ਹੋਣਾ ਜ਼ਰੂਰੀ ਹੈ। ਇਸ ਗੱਲ ਦੀ ਵੀ ਪੂਰੀ ਜਾਣਕਾਰੀ ਹੋਣੀ ਚਾਹੀਦੀ ਹੈ ਕਿ ਇਹ ਤੱਤ ਸਰੀਰ ਨੂੰ ਕਿਵੇ ਪ੍ਰਭਾਵਿਤ ਕਰਦੇ ਹਨ? ਪ੍ਰੋਟੀਨਜ਼ ਸਾਡੇ ਸਰੀਰ ਦੇ ਬੁਨਿਆਦੀ ਕਿਰਿਆਸ਼ੀਲ ਸੈਲਾਂ ਦਾ ਮੁੱਖ ਭਾਗ ਹਨ ਅਤੇ ਸਰੀਰ ਦੇ ਤੰਤੂਆਂ ਦੀ ਟੁੱਟ-ਭੱਜ, ਜੋ ਹਰ ਰੋਜ਼ ਹੁੰਦੀ ਰਹਿੰਦੀ ਹੈ, ਦੀ ਮੁਰੰਮਤ ਲਈ ਅਤਿ ਲੋੜੀਂਦੇ ਤੱਤ ਹਨ। ਪਹਿਲੇ ਨੰਬਰ ਦੀਆਂ ਪ੍ਰੋਟੀਨਜ਼ ਮਾਸ, ਅੰਡਾ ਅਤੇ ਦੁੱਧ ਵਿਚ ਮਿਲਦੀਆਂ ਹਨ। ਅੰਨ, ਦਾਲਾਂ, ਸਾਗ-ਭਾਜੀਆਂ ਅਤੇ ਫਸਲਾਂ ਤੋਂ ਵੀ ਪ੍ਰੋਟੀਨਜ਼ ਪ੍ਰਾਪਤ ਹੁੰਦੇ ਹਨ।

ਇਕ ਔਸਤਨ ਵਜ਼ਨ (ਪੰਜਾਹ ਗਰਾਮ) ਦੇ ਅੰਡੇ ਵਿਚ 6.65 ਗਰਾਮ ਪ੍ਰੋਟੀਨ ਹੁੰਦੀ ਹੈ। ਅੰਡੇ ਦੀ ਖੁਰਾਕੀ ਮਹੱਤਤਾ ਬਾਰੇ ਇਕ ਨਵਾਂ ਤੱਥ ਉਭਰਕੇ ਸਾਹਮਣੇ ਆਇਆ ਹੈ। ਇਕ ਅੰਡੇ ਵਿਚ ਪੰਜ ਸੌ ਤੋਂ ਛੇ ਸੌ ਮਿਲੀਗਰਾਮ ਕੋਲੈਸਟਰਾਲ ਨਾਮਕ ਚਰਬੀ ਵਾਲਾ ਪਦਾਰਥ ਹੁੰਦਾ ਹੈ ਜੋ ਸਿਹਤ ਲਈ ਹਾਨੀਕਾਰਕ ਹੈ। ਵਿਗਿਆਨਕ ਪਰਖ ਅਨੁਸਾਰ ਇਕ ਮਨੁੱਖ ਨੂੰ ਹਰ ਰੋਜ਼ ਲਗਭਗ ਦੋ ਸੌ ਮਿਲੀਗਰਾਮ ਕੋਲੈਸਟਰਾਲ ਦੀ ਲੋੜ ਹੁੰਦੀ ਹੈ। ਇਸ ਲਈ ਲੋੜੋਂ ਵੱਧ ਅੰਡੇ ਦਾ ਸੇਵਨ ਦਿਲ ਦੇ ਰੋਗਾਂ ਨੂੰ ਉਤਸ਼ਾਹਿਤ ਕਰਦਾ ਹੈ। ਇਸੇ ਤਰ੍ਹਾਂ ਮਾਸ ਦੀ ਬੇਸਮਝੀ ਨਾਲ ਵਰਤੋਂ, ਵੱਡੀ ਆਂਦਰ ਤੇ ਗੁਦਾ ਦੀ ਕੈਂਸਰ ਨੂੰ ਬੁਲਾਵਾ ਦੇ ਸਕਦੀ ਹੈ। ਤਾਂਹੀਓਂ ਪੱਛਮ ਦੀ ਧਨਵਾਨ ਸੁਸਾਇਟੀ ਨੂੰ ਇਹ ਤਕਲੀਫ ਕੁਝ ਜ਼ਿਆਦਾ ਹੀ ਸਤਾਉਂਦੀ ਹੈ।

ਕਾਰਬੋਹਾਈਡਰੇਟਸ ਆਮ ਤੌਰ ਤੇ ਸ਼ਕਤੀ ਪੈਦਾ ਕਰਨ ਵਾਲੇ ਪੌਸ਼ਟਿਕ ਤੱਤ ਹਨ ਅਤੇ ਸਰੀਰ ਲਈ ਜੀਵਨ-ਸ਼ਕਤੀ ਮੁਹੱਈਆ ਕਰਦੇ ਹਨ। ਨਿਸ਼ਾਸਤਾ ਅਤੇ ਸ਼ੱਕਰ ਕਾਰਬੋਹਾਈਡਰੇਟਸ ਦੇ ਅਮੀਰ ਸੋਮੇ ਹਨ।

ਫੈਟਸ (ਥਿੰਧਿਆਈ ਜਾਂ ਚਰਬੀ) ਮੁੱਖ ਤੌਰ ਤੇ ਜ਼ਿਆਦਾ ਸ਼ਕਤੀ ਦੇਣ ਵਾਲੀ ਖੁਰਾਕ ਹਨ। ਫੈਟਸ ਦਾ ਜ਼ਿਆਦਾ ਸੇਵਨ ਖਤਰਨਾਕ ਸਿੱਧ ਹੁੰਦਾ ਹੈ ਕਿਉਂਕਿ ਵਾਧੂ ਚਰਬੀ ਸਰੀਰ ਵਿਚ ਜਮ੍ਹਾਂ ਹੁੰਦੀ ਰਹਿੰਦੀ ਹੈ, ਜਿਸ ਕਾਰਨ ਸਬੰਧਤ ਵਿਅਕਤੀ ਮੋਟਾ ਹੋ ਜਾਂਦਾ ਹੈ। ਮੋਟਾਪੇ ਨਾਲ ਅੱਗੋ ਕਈ ਕਿਸਮ ਦੀਆਂ ਬਿਮਾਰੀਆਂ ਜੁੜੀਆਂ ਹੋਈਆਂ ਹਨ। ਮਿਸਾਲ ਵਜੋਂ, ਦਿਲ ਦੇ ਦੌਰੇ ਦਾ ਰੋਗ, ਖੂਨ ਦੇ ਦਬਾਉ ਦਾ ਰੋਗ, ਜੋੜਾਂ ਦੀ ਸੋਜ, ਸ਼ੱਕਰ ਦਾ ਰੋਗ, ਕੈਂਸਰ ਅਤੇ ਜਣੇਪੇ ਸਮੇਂ ਵੀ ਨਵੀਆਂ ਉਲਝਣਾਂ ਪੈਦਾ ਹੋ ਸਕਦੀਆਂ ਹਨ। ਫੈਟਸ ਤੋਂ ਇਲਾਵਾ ਲੋੜੋਂ ਵੱਧ ਖਾਧੀ ਖੁਰਾਕ ਵੀ ਅੰਦਰੂਨੀ ਰਸਾਇਣਕ ਤਬਦੀਲੀ ਰਾਹੀਂ ਚਰਬੀ ਵਿਚ ਬਦਲ ਕੇ ਸਬੰਧਤ ਵਿਅਕਤੀ ਨੂੰ ਮੋਟਾ ਬਣਾਉਂਦੀ ਹੈ। ਢਿੱਡ, ਹਿੱਪ ਅਤੇ ਪੱਟ ਚਰਬੀ ਨੂੰ ਸਾਂਭਣ ਦੇ ਮੁੱਖ ਡਿੱਪੂ ਬਣ ਜਾਂਦੇ ਹਨ।



ਵਿਟਾਮਿਨਜ਼ ਦੇ ਜ਼ਿੰਮੇ ਵੀ ਨਿਸ਼ਚਿਤ ਕੰਮ ਹਨ, ਪਰ ਇਨ੍ਹਾਂ ਦਾ ਸੂਖਮ ਵਰਣਨ ਕਰਨਾ ਆਸਾਨ ਨਹੀਂ।

ਵਿਟਾਮਿਨ ਏ ਸਰੀਰ ਨੂੰ ਬਿਮਾਰੀਆਂ ਦੀ ਲਾਗ ਲੱਗਣ ਤੋਂ ਬਚਾਉਂਦਾ ਹੈ, ਅੱਖਾਂ ਤੇ ਚਮੜੀ ਨੂੰ ਅੱਛੀ ਹਾਲਤ ਵਿਚ ਰਖਦਾ ਹੈ। ਇਹ ਮੱਛੀ ਦੇ ਤੇਲ, ਮੱਖਣ, ਆਂਡਾ ਅਤੇ ਕਰੀਮ ਵਿਚ ਮਿਲਦਾ ਹੈ।

ਵਿਟਾਮਿਨ ਬੀ ਕੰਪਲੈਕਸ ਗਿਆਰਾਂ ਵਿਟਾਮਿਨਜ਼ ਤੋਂ ਬਣਿਆ ਹੋਇਆ ਹੈ। ਇਸ ਦੀ ਘਾਟ ਚਮੜੀ ਦੇ ਰੋਗਾਂ, ਬੇਰੀ-ਬੇਰੀ, ਪੱਠਿਆਂ ਦਾ ਅਕੜਾ ਅਤੇ ਵਾਲ ਝੜਨ ਵਰਗੇ ਰੋਗਾਂ ਨੂੰ ਜਨਮ ਦੇ ਸਕਦੀ ਹੈ।

ਵਿਟਾਮਿਨ ਸੀ ਬਿਮਾਰੀਆਂ ਦਾ ਮੁਕਾਬਲਾ ਕਰਨ ਅਤੇ ਜ਼ਖਮਾਂ ਦੇ ਭਰਨ ਵਿਚ ਮਦਦ ਕਰਦਾ ਹੈ। ਮਸੂੜ੍ਹਿਆਂ ਤੇ ਦੰਦਾਂ ਦੀ ਤੰਦਰੁਸਤੀ ਲਈ ਇਹ ਅਤਿ-ਲੋੜੀਂਦਾ ਤੱਤ ਹੈ। ਹਰੀਆਂ ਸਬਜ਼ੀਆਂ ਅਤੇ ਫਲਾਂ (ਖਾਸ ਕਰ ਸੰਗਤਰੇ ਦੀ ਕਿਸਮ ਦੇ ਫਲਾਂ) ਵਿਚ ਇਹ ਵੱਡੀ ਮਾਤਰਾ ਵਿਚ ਉਪਲਬਧ ਹੁੰਦਾ ਹੈ। ਖੁਰਾਕੀ ਮਾਹਿਰਾਂ ਵਲੋਂ ਕੀਤੀ ਆਧੁਨਿਕ ਖੋਜ ਦੇ ਸਿੱਟੇ ਵਜੋਂ ਭੇਦ ਖੁੱਲ੍ਹਿਆ ਹੈ ਕਿ ਹਰੀਆਂ ਮਿਰਚਾਂ ਵਿਟਾਮਿਨ ਸੀ ਅਤੇ ਵਿਟਾਮਿਨ-ਏ ਭਰਪੂਰ ਹੁੰਦੀਆਂ ਹਨ। ਇਸ ਪਦਾਰਥ ਵਿਚ 100 ਗਰਾਮ ਪਿੱਛੇ 96 ਮਿਲੀਗਰਾਮ ਵਿਟਾਮਿਨ-ਸੀ ਮੌਜੂਦ ਹੁੰਦਾ ਹੈ।

ਵਿਟਾਮਿਨ ਡੀ ਹੱਡੀਆਂ ਦੀ ਮਜ਼ਬੂਤੀ ਅਤੇ ਤੰਦਰੁਸਤੀ ਲਈ ਜ਼ਰੂਰੀ ਹੈ। ਕੇਵਲ ਕੁਝ ਇਕ ਖੁਰਾਕਾਂ ਵਿਚ ਹੀ ਵਿਟਾਮਿਨ ਡੀ ਮੌਜੂਦ ਹੁੰਦਾ ਹੈ, ਜਿਵੇਂ ਮੱਛੀ ਦਾ ਤੇਲ, ਆਂਡੇ ਅਤੇ ਦੁੱਧ।

ਵਿਟਾਮਿਨ ਈ ਦਿਲ ਦੀਆਂ ਬਿਮਾਰੀਆਂ ਨੂੰ ਰੋਕਦਾ ਹੈ ਅਤੇ ਖੂਨ ਦੇ ਦੌਰੇ ਅਤੇ ਪੱਠਿਆਂ ਨੂੰ ਸਹੀ ਹਾਲਤ ਵਿਚ ਰੱਖਦਾ ਹੈ। ਇਹ ਸਮੁੱਚੇ ਦਾਣੇਦਾਰ ਅੰਨ, ਹਰੀਆਂ ਪੱਤੇਦਾਰ ਸਬਜ਼ੀਆਂ, ਮੂੰਗਫਲੀ ਅਤੇ ਦੁੱਧ ਵਿਚ ਮਿਲਦਾ ਹੈ।

ਵਿਟਾਮਿਨ ਕੇ ਖੂਨ ਨੂੰ ਵਗਣ ਤੋਂ ਰੋਕਦਾ ਹੈ ਅਤੇ ਖੂਨ ਦੇ ਠੀਕ-ਠਾਕ ਜੰਮਣ ਲਈ ਅਤਿ-ਜ਼ਰੂਰੀ ਹੈ। ਹਰੀਆਂ ਸਬਜ਼ੀਆਂ, ਅੰਨ ਅਤੇ ਮਾਸ ਇਸ ਦੇ ਚੰਗੇ ਸੋਮੇ ਹਨ।

ਖਣਿਜ ਪਦਾਰਥ, ਅਕਾਰਬਨਿਕ ਤੱਤ ਹਨ, ਜਿੰਨਾਂ ਵਿਚੋਂ ਲੋਹਾ, ਕੈਲਸੀਅਮ, ਜ਼ਿੰਕ, ਆਇਓਡੀਨ ਅਤੇ ਸੋਡੀਅਮ ਵਰਨਣਯੋਗ ਹਨ। ਕੈਲਸ਼ੀਅਮ ਹੱਡੀਆਂ ਤੇ ਦੰਦਾਂ ਦੀ ਅਰੋਗਤਾ ਲਈ ਲੋੜੀਂਦਾ ਤੱਤ ਹੈ ਅਤੇ ਬੱਚਿਆਂ ਵਿਚ ਇਸ ਦੀ ਮਹੱਤਤਾ ਪਰਤੱਖ ਰੂਪ ਵਿਚ ਜ਼ਾਹਰ ਹੈ। ਇਸੇ ਤਰ੍ਹਾਂ ਲੋਹਾ, ਖੂਨ ਨੂੰ ਪੂਰਨ ਬਣਾਉਣ ਲਈ ਅਤਿ-ਜ਼ਰੂਰੀ ਪਦਾਰਥ ਹੈ। ਵਿਟਾਮਿਨਜ਼ ਦੀ ਤਰ੍ਹਾਂ ਖਣਿਜ ਪਦਾਰਥ ਸਰੀਰ ਨੂੰ ਕੋਈ ਗਰਮੀ ਜਾਂ ਸ਼ਕਤੀ ਨਹੀਂ ਦਿੰਦੇ।

ਸਹੀ ਖੁਰਾਕ ਲੈਣ ਲਈ ਥੋੜ੍ਹਾ ਵਿਚਾਰ ਅਤੇ ਪੱਕੇ ਇਰਾਦੇ ਦੀ ਲੋੜ ਹੁੰਦੀ ਹੈ। ਕੀ ਖਾਣਾ ਅਤੇ ਕੀ ਨਹੀਂ ਖਾਣਾ ਹੈ, ਦੀ ਸੂਚੀ ਪੱਕੀ ਹੋਣੀ ਚਾਹੀਦੀ ਹੈ ਅਤੇ ਇਮਾਨਦਾਰੀ ਨਾਲ ਇਸ ਉਪਰ ਅਮਲ ਕਰਨਾ ਚਾਹੀਦਾ ਹੈ।

ਕੁਪੋਸ਼ਣ ਨਾਲ ਛੂਤ ਦੀਆਂ ਬਿਮਾਰੀਆਂ ਤੇ ਆਮ ਬਿਮਾਰੀਆਂ ਦਾ ਮੁਕਾਬਲਾ ਕਰਨ ਦੀ ਤਾਕਤ ਘੱਟ ਜਾਂਦੀ ਹੈ, ਫਲਸਰੂਪ ਸਰੀਰਕ ਤੇ ਮਾਨਸਿਕ ਵਿਕਾਸ ਨੂੰ ਧੱਕਾ ਪਹੁੰਚਦਾ ਹੈ। ਖੁਰਾਕ ਦਾ ਅਸਰ ਤੁਹਾਡੀ ਮਨੋਦਸ਼ਾ ਉੱਪਰ ਪੈਂਦਾ ਹੈ ਕਿਉਂਕਿ ਖੁਰਾਕ ਤੇ ਮਿਜ਼ਾਜ਼ ਦਾ ਆਪਿਸ ਵਿਚ ਗੂੜ੍ਹਾ ਸਬੰਧ ਹੈ। ਇਸ ਸਬੰਧ ਵਿਚ ਮਹਾਨ ਵਿਦਵਾਨ ਬਾਰੀਲਾਟ ਸੈਵਿਲਿਨ ਦੇ ਇਹ ਸ਼ਬਦ ਕਿੰਨੇ ਭਾਵਪੂਰਤ ਹਨ, "ਮੈਨੂੰ ਦੱਸੋ ਤੁਸੀਂ ਕੀ ਖਾਂਦੇ ਹੋ? ਮੈਂ ਦੱਸਾਂਗਾ ਤੁਸੀਂ ਕੀ ਹੋ।"

ਆਓ, ਹੁਣ ਉਪਰੋਕਤ ਦਰਜ ਤੱਥਾਂ ਦੀ ਰੋਸ਼ਨੀ ਵਿਚ ਦੇਖੀਏ ਕਿ ਇਕ ਆਮ ਬਾਲਗ ਵਿਅਕਤੀ ਨੂੰ ਇਕ ਦਿਨ ਵਿਚ ਕੀ ਅਤੇ ਕਿੰਨਾ ਭੋਜਨ ਖਾਣਾ ਚਾਹੀਦਾ ਹੈ? ਇਕ ਸੰਤੁਲਿਤ ਭੋਜਨ ਵਿਚ ਇਹ ਕੁੱਝ ਸ਼ਾਮਲ ਹੋਣਾ ਚਾਹੀਦਾ ਹੈ।

250 ਤੋਂ 300 ਗਰਾਮ ਅੰਨ: ਕਣਕ, ਚਾਵਲ, ਜੁਆਰ ਆਦਿ। ਇਹਨਾਂ ਨੂੰ ਰਲਾ ਕੇ ਜਾਂ ਵਾਰੀ ਨਾਲ ਵਰਤੋਂ ਕੀਤੀ ਜਾਣੀ ਚਾਹੀਦੀ ਹੈ।

50 ਤੋਂ 75 ਗਰਾਮ ਦਾਲਾਂ: ਸਭ ਕਿਸਮਾਂ ਦੀ ਦਾਲ ਜਿਵੇਂ ਮਾਂਹ, ਮੂੰਗੀ, ਮਸਰੀ, ਛੋਲੇ, ਰਾਜ ਮਾਂਹ, ਮੋਠ ਆਦਿ ਰਲਾ ਕੇ ਜਾਂ ਵਾਰੀ ਨਾਲ ਵਰਤੋ।

100 ਗਰਾਮ ਪੱਤਿਆਂ ਵਾਲੀਆਂ ਸਬਜ਼ੀਆਂ: ਸਭ ਕਿਸਮ ਦੀਆਂ ਹਰੀਆਂ ਸਬਜ਼ੀਆਂ ਅਤੇ ਸਲਾਦ ਜਿਵੇਂ ਖੀਰਾ, ਤਰ, ਗਾਜਰ ਆਦਿ ਥੋੜ੍ਹੀਆਂ ਰਿੰਨ੍ਹੀਆਂ ਜਾਂ ਕੱਚੀਆਂ ਖਾਓ।

100 ਗਰਾਮ ਮੌਸਮੀ ਸਬਜ਼ੀਆਂ: ਗੋਭੀ, ਮਟਰ, ਘੀਆ, ਤੋਰੀਆਂ ਆਦਿ ਰਿੰਨ੍ਹ ਕੇ ਖਾਣੀਆਂ ਚਾਹੀਦੀਆਂ ਹਨ।

50 ਗਰਾਮ ਪੌਦਿਆਂ ਦੀਆਂ ਜੜ੍ਹਾਂ ਉਤੇ ਹੋਣ ਵਾਲੀਆਂ ਗੰਢਾਂ: ਆਲੂ, ਸ਼ਕਰਕੰਦੀ, ਅਰਬੀ, ਕਚਾਲੂ ਆਦਿ।

ਇਕ ਗਲਾਸ ਦੁੱਧ: ਦਹੀਂ ਸਮੇਤ ਸਾਰੇ ਦੁੱਧ ਦੇ ਪਦਾਰਥ ਸ਼ਾਮਲ।

ਇਕ ਆਂਡਾ: ਇਸ ਦਾ ਬਦਲ ਦੁੱਧ ਜਾਂ ਪਨੀਰ ਹੈ। ਮੁਟਾਪੇ ਦੇ ਸ਼ਿਕਾਰ ਅਤੇ ਦਿਲ ਦੀਆਂ ਬਿਮਾਰੀਆਂ ਦੇ ਮਰੀਜ਼ਾਂ ਨੂੰ ਆਂਡੇ ਦੀ ਵਰਤੋਂ ਘੱਟ ਕਰਨੀ ਚਾਹੀਦੀ ਹੈ।

50 ਗਰਾਮ ਤਾਜਾ ਮਾਸ, ਮੱਛੀ ਆਦਿ: ਦਾਲਾਂ ਨੂੰ ਇਸ ਦਾ ਬਦਲ ਕਿਹਾ ਜਾ ਸਕਦਾ ਹੈ।

50 ਗਰਾਮ ਫਲ: ਸੰਤਰੇ ਦੀ ਕਿਸਮ ਦੇ ਸਾਰੇ ਫਲ, ਕੇਲਾ, ਸੇਬ, ਪਪੀਤਾ, ਚੀਕੂ ਆਦਿ। ਚੰਗਾ ਹੈ ਜੇ ਫਲਾਂ ਦਾ ਰਸ ਨਾ ਪੀਤਾ ਜਾਵੇ।

ਦੋ ਵੱਡੇ ਚਮਚ ਥਿੰਧਿਆਈ: ਸਭ ਕਿਸਮ ਦੇ ਤੇਲ, ਬਨਸਪਤੀ, ਮੱਖਣ ਅਤੇ ਘਿਓ। ਜਿੱਥੋਂ ਤੱਕ ਹੋ ਸਕੇ ਮੱਖਣ ਤੇ ਤੇਲ ਦੀ ਵਰਤੋਂ ਕਰੋ।

ਦੋ ਵੱਡੇ ਚਮਚ ਖੰਡ: ਸ਼ਹਿਦ ਅਤੇ ਖੰਡ ਤੋਂ ਬਣੀ ਮਠਿਆਈ ਆਦਿ। ਜਿੱਥੋਂ ਤੱਕ ਹੋ ਸਕੇ ਸ਼ਹਿਦ ਤੇ ਦੇਸੀ ਖੰਡ ਦੀ ਵਰਤੋਂ ਕਰੋ।

ਦੁੱਧ, ਆਂਡੇ, ਮਾਸ ਅਤੇ ਦਾਲਾਂ ਇਕ ਦੂਜੇ ਦੀ ਥਾਂ ਵਰਤੇ ਜਾ ਸਕਦੇ ਹਨ।

ਮੋਟਾਪੇ ਦੀ ਮਾਰ ਹੇਠ ਆਏ ਵਿਅਕਤੀਆਂ ਨੂੰ ਅੰਨ ਘਟਾ ਦੇਣਾ ਚਾਹੀਦਾ ਹੈ (100 ਤੋਂ 150 ਗਰਾਮ)

ਸਰੀਰਕ ਕੰਮ ਕਰਨ ਵਾਲੇ ਅੰਨ ਦੀ ਮਾਤਰਾ ਵਧਾ ਸਕਦੇ ਹਨ (350 ਤੋਂ 450 ਗਰਾਮ) ਅਤੇ ਤੇਲ ਵਾਲੀ ਖੁਰਾਕ ਵਿਚ ਵਾਧਾ ਕੀਤਾ ਜਾ ਸਕਦਾ ਹੈ।

ਬੁਢੇਪੇ ਵਿਚ ਅੰਨ ਘਟਾ ਦੇਣਾ ਠੀਕ ਰਹਿੰਦਾ ਹੈ।



ਸਰੀਰ ਵਿਗਿਆਨ

# ਅੰਗ ਤਬਦੀਲੀ

ਡਾ:ਸੰਜੀਵ ਚੇਰੀਅਨ ਡੀ ਐਮ




ਪਿਛਲੇ ਕੁਝ ਦਹਾਕਿਆਂ ਦੌਰਾਨ ਡਾਕਟਰੀ ਵਿਗਿਆਨ ਨੇ ਸਰੀਰ ਦੇ ਅੰਗਾਂ ਨੂੰ ਦੂਸਰੇ ਲੋੜਵੰਦ ਸਰੀਰ ਵਿਚ ਬਦਲਣ ਜਾਂ ਉਸੇ ਸਰੀਰ ਦੇ ਦੂਸਰੇ ਹਿੱਸੇ ਵਿਚ ਬਦਲਣ ਦੇ ਕੰਮ ਵਿਚ ਵਿਸ਼ਾਲ ਤਰੱਕੀ ਕੀਤੀ ਹੈ । ਅਧੁਨਿਕ ਮੌਜੂਦ ਤਕਨੀਕ ਸਦਕਾ ਲਗਭਗ ਸਰੀਰ ਦੇ ਸਾਰੇ ਅੰਗ ਇਕ ਸਰੀਰ ਤੋਂ ਦੂਸਰੇ ਸਰੀਰ ਵਿਚ ਲਗਾਏ ( ਬਦਲੇ ) ਜਾ ਸਕਦੇ. ਹਨ ਅਤੇ ਇਹ ਲੰਬੇ ਸਮੇਂ ਤੱਕ ਲੋੜਵੰਦ ਮਨੁੱਖੀ ਸਰੀਰ ਨੂੰ ਜੀਵਨ ਲਈ ਸਹਾਰਾ ਦਿੰਦੇ ਹਨ । ਕੋਰਨੀਆ (ਅੱਖਾਂ ਦੀ ਪਾਰਦਰਸ਼ਕ ਝਿੱਲੀ), ਚਮੜੀ, ਗੁਰਦੇ, ਜਿਗਰ, ਦਿਲ, ਫੇਫੜੇ, ਪਾਚਕ ਗ੍ਰੰਥੀਆਂ, ਛੋਟੀਆਂ ਆਂਦਰਾਂ, ਅੰਤੜੀਆ ਅਤੇ ਹੋਰ ਕਈ ਤਰ੍ਹਾਂ ਦੇ ਅੰਗ ਵੱਡੀ ਕਾਮਯਾਬੀ ਨਾਲ ਇੱਕ ਸਰੀਰ ਤੋਂ ਲੈਕੇ ਦੂਜੇ ਸਰੀਰ ਵਿਚ ਲਗਾਏ ਜਾ ਸਕਦੇ ਹਨ ।

ਸਾਰੇ ਸੰਸਾਰ ਅਤੇ ਆਪਣੇ ਦੇਸ਼ ਵਿਚ ਮਨੁੱਖੀ ਸਰੀਰ ਵਿਚੋਂ ਠੋਸ ਅੰਗਾਂ ਨੂੰ ਬਦਲ ਕੇ ਦੂਸਰੇ ਸਰੀਰ ਵਿਚ ਲਗਾਉਣ ਦੇ ਕੰਮ ਵਿਚ ਗੁਰਦਾ ਅਰੋਗ ਸਰੀਰ ਵਿਚੋਂ ਲੈ ਕੇ ਗੁਰਦੇ ਦੇ ਰੋਗੀ ਵਿਅਕਤੀ ਨੂੰ ਦੇਣ ਦਾ ਕੰਮ ਪ੍ਰਮੁੱਖ ਹੈ । ਡਾ: ਜੋਸਪ ਮੁਰੇ ਵੱਲੋਂ ਬੋਸਟਨ ਵਿਖੇ 1954 ਵਿਚ ਸਭ ਤੋਂ ਪਹਿਲਾਂ ਇਕ ਅਰੋਗ ਮਨੁੱਖ ਤੋਂ ਗੁਰਦਾ ਲੈ ਕੇ ਦੂਸਰੇ ਮਨੁੱਖੀ ਸਰੀਰ ( ਲੋੜਵੰਦ ਮਨੁੱਖੀ ਸਰੀਰ ) ਵਿਚ ਤਬਦੀਲੀ ਦਾ ਕੰਮ ਕਾਮਯਾਬੀ ਨਾਲ ਕੀਤਾ ਗਿਆ ਸੀ ।

ਭਾਰਤ ਵਿਚ ਹਰ ਸਾਲ ਅੰਦਾਜ਼ਨ ਇਕ ਲੱਖ ਲੋਕ ਗੁਰਦੇ ਦੀ ਬਿਮਾਰੀ ਕਾਰਨ ਮੌਤ ਦੇ ਮੂੰਹ ਵਿਚ ਜਾਂਦੇ ਹਨ । ਗੁਰਦੇ ਦੇ ਰੋਗੀਆਂ ਦੀਆਂ ਲੰਬੀਆਂ ਲਿਸਟਾਂ ਕਾਰਨ ਤੇ ਅੰਗ ਦਾਨੀਆਂ ਦੀ ਘਾਟ ਕਾਰਨ ਇਹ ਮੌਤਾਂ ਹੁੰਦੀਆਂ ਹਨ । ਇਕ ਦਿਮਾਗੀ ਤੌਰ ਤੇ ਮਿਰਤਕ ਘੋਸ਼ਿਤ ਮਰੀਜ਼ ਵੱਲੋਂ ਜੇ ਮੌਤ ਤੋਂ ਪਹਿਲਾਂ ਗੁਰਦਾ ਦਾਨ ਦੇਣ ਲਈ ਆਪਣੀ ਮਰਜ਼ੀ ਦਿੱਤੀ ਹੋਵੇ ਤਾਂ ਉਹ ਚਾਰ ਵਿਅਕਤੀਆਂ ਨੂੰ ਬਚਾਉਣ ਦੀ ਯੋਗਤਾ ਰਖਦਾ ਹੈ । ਕਿਉਂਕਿ ਦੋ ਵਿਅਕਤੀਆਂ, ਜਿੰਨ੍ਹਾਂ ਨੂੰ ਗੁਰਦਾ ਲਗਾ ਦਿੱਤਾ ਜਾਵੇਗਾ ਉਹ ਡਾਇਲਾਸਿਸ ਤੋਂ ਹਟਾ ਦਿੱਤੇ ਜਾਣਗੇ ਅਤੇ ਉਨ੍ਹਾਂ ਦੀ ਥਾਂ ਦੋ ਨਵੇਂ ਮਰੀਜ਼ਾਂ ਨੂੰ ਉਨ੍ਹਾ ਦਾ ਗੁਰਦਾ ਤਬਦੀਲ ਕਰਕੇ ਜੀਵਨ ਦੇਣ ਲਈ ਡਾਇਲਿਸਿਸ ਤੇ ਲਿਆਂਦਾ ਜਾ ਸਕੇਗਾ ।

ਇਕ ਸਰੀਰ ਵਿਚੋਂ ਗੁਰਦਾ ਲੈਕੇ ਦੂਸਰੇ ਸਰੀਰ ਵਿਚ ਤਬਦੀਲ ਕਰਨਾ ਇਕ ਕਾਮਯਾਬ ਕੰਮ ਹੈ ਅਤੇ ਇਹ ਬਹੁਤ ਚੰਗਾ ਕੰਮ ਹੈ ਕਿਉਂਕਿ ਗੁਰਦਾ ਇਕ ਸਰੀਰ ਤੋਂ ਦੂਸਰੇ ਲੋੜਵੰਦ ਸਰੀਰ ਵਿਚ ਕਾਮਯਾਬੀ ਨਾਲ ਤਬਦੀਲ ਕਰਕੇ ਲਾਉਣ ਨਾਲ ਸਿਰਫ ਜਿੰਦਗੀ ਹੀ ਨਹੀਂ ਬਚਦੀ ਸਗੋਂ ਮਰੀਜ਼ ਦੇ ਇਲਾਜ ਲਈ ਹੋ ਰਿਹਾ ਖਰਚ ਵੀ ਘਟ ਜਾਂਦਾ ਹੈ । ਮਰੀਜ਼ ਨੂੰ ਗੁਰਦਾ ਨਾ ਮਿਲਣ ਕਾਰਨ ਇਲਾਜ ਲਈ ਹੋ ਰਿਹਾ ਖਰਚ ਬਹੁਤ ਜ਼ਿਆਦਾ ਹੁੰਦਾ ਹੈ ।

ਅੰਗ ਦਾਨ ਕਰਨ ਵਾਲੇ :-

ਜੀਵਤ ਰਿਸ਼ਤੇਦਾਰਾਂ (ਸਬੰਧੀਆਂ) ਵੱਲੋਂ ਦਾਨ:-

ਸਾਡੇ ਦੇਸ ਦੇ ਬਹੁਤ ਸਾਰੇ ਹਸਪਤਾਲ ਅੰਗ ਦਾਨ ਕਰਨ ਲਈ ਲੋਕਾਂ ਨੂੰ ਉਤਸ਼ਾਹਿਤ ਕਰਦੇ ਹਨ ਤੇ ਅੰਗ ਦਾਨ ਕਰਨ ਲਈ ਫਾਰਮ ਭਰਵਾਉਂਦੇ ਹਨ । ਆਮ ਤੌਰ ਤੇ ਲੋੜਵੰਦ ਦੇ ਮਾਂ-ਪਿਓ, ਬੱਚੇ (ਲੜਕਾ ਜਾਂ ਲੜਕੀ ), ਇੱਕੋ ਮਾਂ-ਪਿਓ ਦੇ ਬੱਚੇ ( ਭੈਣ-ਭਰਾ ) ਵਲੋਂ ਫਾਰਮ ਭਰਵਾਏ ਜਾਂਦੇ ਹਨ । ਕੁਝ ਕੇਸਾਂ ਵਿਚ ਜਿੱਥੇ ਅੰਗ ਦੇਣ ਲਈ ਲਹੂ ਦਾ ਰਿਸ਼ਤੇਦਾਰ ਨਹੀਂ ਮਿਲਦਾ ਉਥੇ ਕਾਨੂੰਨ ਆਗਿਆ ਦਿੰਦਾ ਹੈ ਕਿ ਪਤੀ-ਪਤਨੀ ਵਿਚੋਂ ਕੋਈ ਇਕ ਜਾਂ ਕੋਈ ਪਰਸੁਆਰਥੀ ਅੰਗ ਦੇਣ ਵਾਲਾ ਲੋੜਵੰਦ ਵਿਅਕਤੀ ਲਈ ਅੰਗ ਦੇ ਸਕਦਾ ਹੈ । ਉਹ ਪਰਸੁਆਰਥੀ ਅੰਗ ਦੇਣ ਵਾਲਾ ਮਰੀਜ਼ ਦਾ ਕੋਈ ਗੂੜ੍ਹਾ ਮਿੱਤਰ ਜਾਂ ਤਕੜੇ ਜਜ਼ਬੇ ਵਾਲਾ ਦੂਰ ਦਾ ਰਿਸ਼ਤੇਦਾਰ ਜਾਂ ਕੋਈ ਹੋਰ ਜਿਸ ਨੂੰ ਕੋਈ ਨਿੱਜੀ ਸੁਆਰਥ ਜਾਂ ਧਨ ਕਮਾਉਣ ਦਾ ਮੰਤਵ ਨਾ ਹੋਵੇ ।

ਅੰਗ ਦਾਨ ਕਰਨ ਵਾਲਾ ਸੂਗਰ, ਲਹੂ ਦਾ ਤੇਜ ਦਬਾਅ, ਜਿਗਰ ਦੀ ਸੋਜ ( ਹੈਪੇਟਾਈਟਸ ਬੀ ਸੀ ), ਐਚ ਆਈ ਵੀ (ਏਡਜ਼) ਅਤੇ ਕਿਸੇ ਹੋਰ ਕਿਸਮ ਦਾ ਘਾਤਕ ਰੋਗੀ ਨਹੀਂ ਹੋਣਾ ਚਾਹੀਦਾ ਅਤੇ ਅੰਗ ਦਾਨ ਕਰਤਾ ਤੰਦਰੁਸਤ ਮਨ ਵਾਲਾ ਹੋਣਾ ਅਤਿ ਜ਼ਰੂਰੀ ਹੈ । ਅੰਗ ਦਾਨੀ ਦੀ ਉਮਰ ਆਮ ਤੌਰ ਤੇ 18 ਤੋਂ 65 ਸਾਲਾਂ ਦੀ ਹੁੰਦੀ ਹੈ । ਕਿਸੇ ਦਾ ਕੋਈ ਅੰਗ ਲੈਣ ਤੋਂ ਪਹਿਲਾਂ ਉਸ ਦੀ ਲਿਖਤੀ ਮਰਜ਼ੀ ਅਤੇ ਧਿਆਨ-ਸਹਿਤ ਡਾਕਟਰੀ ਜਾਂਚ-ਪੜਤਾਲ ਅਤਿ-ਜ਼ਰੂਰੀ ਹੈ ।

**ਰਿਸ਼ਤੇਦਾਰ ਵੱਲੋਂ ਅੰਗ ਦੇਣ ਦਾ ਲਾਭ :-**

ਮ੍ਰਿਤਕ ਸਰੀਰ ਜਾਂ ਰਿਸ਼ਤੇਦਾਰੀ ਦੇ ਬਾਹਰੋਂ ਦਿੱਤੇ ਅੰਗ ਨਾਲੋਂ ਰਿਸ਼ਤੇਦਾਰ ਵੱਲੋਂ ਦਿੱਤੇ ਅੰਗ ਲੋੜਵੰਦ ਵਿਅਕਤੀ ਨੂੰ ਦੇਣਾ ਜ਼ਿਆਦਾ ਵਧੀਆ ਰਹਿੰਦਾ ਹੈ ।

ਇਸ ਤਰ੍ਹਾਂ ਅੰਗ ਦੇਣ ਵਾਲੇ ਨੂੰ ਵੱਡੀ ਨਿੱਜੀ ਤਸੱਲੀ ਅਤੇ ਆਤਮ-ਸਨਮਾਨ ਜਿੰਦਗੀ ਦਾ ਤੋਹਫਾ ਇੱਕ ਬਹੁਤ ਵੱਡਾ ਤੋਹਫਾ ਦੇਣ ਕਾਰਨ ਵਧਦਾ ਹੈ ।

90% ਉਹ ਲੋਕ ਜਿੰਨ੍ਹਾਂ ਨੂੰ ਇਕ ਵਾਰ ਅੰਗ ਦਾਨ ਕਰਨ ਦਾ ਮੌਕਾ ਮਿਲਿਆ ਹੋਵੇ ਉਹ ਦੂਸਰੀ ਵਾਰ ਵੀ ਕਿਸੇ ਅੰਗ ਨੂੰ ਦੇਣ ਤੋਂ ਨਹੀਂ ਝਿਜਕਣਗੇ ।



ਜੀਵਤ ਦਾਨੀਆਂ ਦੀਆਂ ਸੀਮਤਾਵਾਂ :-

- ਦਾਨੀ ਨੂੰ ਬਹੁਤ ਥੋੜ੍ਹਾ ਪਰ ਪੱਕੇ ਤੌਰ 'ਤੇ ਡਾਕਟਰੀ ਖਤਰਾ ਹੁੰਦਾ ਹੈ
- ਅੰਗ ਦਾਨੀ ਦੇ ਮਰਨ ਦਾ ਖਤਰਾ ਲਗਭਗ 0.03%ਪ੍ਰਤਿਸ਼ਤ ਹੈ ।
- ਵੱਡੀਆਂ ਸਮੱਸਿਆਵਾਂ ਜਿਵੇਂ ਲਹੂ ਵਹਿਣਾ, ਲਹੂ ਦਾ ਜੰਮਣਾ ਜਾਂ ਫੇਫੜਿਆਂ ਦੇ ਜ਼ਖਮੀ ਹੋਣ ਦਾ ਖਤਰਾ ਲਗਭਗ 1.5%ਤੋਂ 3.5% ਹੈ ।
- ਗੁਰਦਾ ਦੇਣ ਕਾਰਨ ਲਹੂ ਦੇ ਉਚ-ਦਬਾ ਹੋਣ ਦਾ ਲੰਬੇ ਸਮੇਂ ਤੱਕ ਕੋਈ ਖਤਰਾ ਨਹੀਂ ਹੈ ਅਤੇ ਗੁਰਦਾ ਫੇਲ ਹੋਣ ਦਾ ਖਤਰਾ ਬਹੁਤ ਘੱਟ ਹੈ ।
- ਦਾਨੀ ਲਈ ਹਮੇਸ਼ਾਂ ਕੁੱਝ ਆਰਥਿਕ ਨੁਕਸਾਨ, ਕੰਮ ਦੇ ਸਮੇਂ ਦਾ ਹਸਪਤਾਲ ਭਰਤੀ ਹੋਣ ਕਾਰਨ ਅਤੇ ਰਿਸ਼ਟ-ਪੁਸ਼ਟ ਹੋਣ ਲਈ ਲੱਗਣ ਵਾਲੇ ਸਮੇਂ ਕਾਰਨ ਜਰੂਰ ਹੁੰਦਾ ਹੈ ।

ਉਪਰ ਦਿੱਤੀਆ ਸੀਮਤਾਵਾਂ ਦੇ ਹੁੰਦੇ ਹੋਏ ਵੀ ਜੀਵਤ ਰਿਸ਼ਤੇਦਾਰਾਂ ਵੱਲੋਂ ਗੁਰਦਾ ਦੇਣ ਵਾਲਿਆਂ ਦਾ ਸੰਸਾਰ ਵਿਚ ਵਾਧਾ ਹੋ ਰਿਹਾ ਹੈ ।

ਮ੍ਰਿਤਕ ਵੱਲੋਂ ਦਾਨ :-

ਇਹ ਉਹ ਦਾਨੀ ਹਨ ਜਿਹੜੇ ਆਮ ਤੌਰ 'ਤੇ ਅਚਾਨਕ ਬਿਮਾਰੀ ਦਾ ਸ਼ਿਕਾਰ ਹੁੰਦੇ ਹਨ ( ਆਮ ਦੌਰਿਆਂ ਜਾਂ ਦਿਲ ਦੇ ਦੌਰਿਆਂ ਨਾਲ ) ਅਤੇ ਦੁਰਘਟਨਾਵਾਂ ਦੌਰਾਨ ਦਿਮਾਗੀ ਚੋਟ ਕਾਰਨ । ਇਹ ਰੋਗੀ ਆਮ ਤੌਰ 'ਤੇ 75 ਸਾਲਾ ਤੋਂ ਘੱਟ ਉਮਰ ਦੇ ਹੁੰਦੇ ਹਨ । ਉਨ੍ਹਾਂ ਨੂੰ ਕਲੀਨੀਕਲੀ ਚਾਰ ਮੈਂਬਰੀ ਡਾਕਟਰਾਂ ਦੀ ਟੀਮ ਵੱਲੋਂ ਜਿਵੇਂ ਕਿ ਕਾਨੂੰਨੀ ਜ਼ਰੂਰੀ ਹੈ ਦਿਮਾਗੀ ਤੌਰ 'ਤੇ ਮ੍ਰਿਤਕ ਘੋਸ਼ਿਤ ਕੀਤਾ ਗਿਆ ਹੋਣਾ ਜ਼ਰੂਰੀ ਹੈ ।

ਦਿਮਾਗੀ ਤੌਰ 'ਤੇ ਮ੍ਰਿਤਕ ਜਾਂ ਦਿਮਾਗੀ ਮੌਤ ਹੁਣ ਸਾਰੀ ਦੁਨੀਆਂ ਵਿਚ ਪ੍ਰਵਾਨਿਤ ਹੈ ਅਤੇ ਇਕ ਵਾਰ ਦਿਮਾਗੀ ਮੌਤ ਹੋਣ ਤੇ ਕੋਈ ਦੁਆਰਾ ਠੀਕ ਨਹੀਂ ਹੋ ਸਕਦਾ, ਨਾ ਹੀ ਖੋਈ ਹੋਸ਼ ਤੇ ਦਿਮਾਗੀ ਤੰਤੂਆਂ ਦੀਆਂ ਕ੍ਰਿਆਵਾਂ ਵਾਪਸ ਆ ਸਕਦੀਆਂ ਹਨ । ਦਿਮਾਗ ਦੀ ਮੌਤ ਤੋਂ ਬਾਅਦ ਸਰੀਰ ਵਿਚੋਂ ਅੰਗਾਂ ਨੂੰ ਲੈਕੇ ਦੂਸਰੇ ਵਿਅਕਤੀ ਨੂੰ ਤਬਦੀਲ ਕਰਨ ਸਬੰਧੀ ਨੇੜੇ ਦੇ ਰਿਸ਼ਤੇਦਾਰਾਂ ਪਾਸੋਂ ਆਗਿਆ ਲਈ ਜਾਂਦੀ ਹੈ ਅਤੇ ਅੰਗ ਪ੍ਰਾਪਤ ਕਰਕੇ ਮ੍ਰਿਤਕ ਸਰੀਰ ਨੇੜੇ ਦੇ ਰਿਸ਼ਤੇਦਾਰਾਂ ਨੂੰ ਆਖਰੀ ਰਸਮਾਂ ਲਈ ਦੇ ਦਿੱਤਾ ਜਾਂਦਾ ਹੈ ।

ਬਹੁਤ ਸਾਰੇ ਦੇਸ਼ਾਂ ਵਿਚ ਮੌਤ ਤੋਂ ਬਾਅਦ ਅੰਗ ਦਾਨ ਕਰਨ ਨੂੰ ਵੱਡਾ ਸਮਾਜਿਕ ਫਰਜ਼ ਮੰਨਿਆ ਜਾਂਦਾ ਹੈ । ਇਸ ਤਰ੍ਹਾਂ ਅੰਗ ਦਾਨ ਦੇਣ ਲਈ ਉਨ੍ਹਾਂ ਦੀ ਸਹਿਮਤੀ/ਇੱਛਾ ਆਮ ਤੌਰ 'ਤੇ ਉਨ੍ਹਾਂ ਦੇ ਡਰਾਈਵਿੰਗ ਲਾਇਸੰਸਾਂ, ਅੰਗ-ਦਾਨ ਕਾਰਡ ਜਾਂ ਪਛਾਣ-ਪੱਤਰਾਂ ਉਪਰ ਦਰਜ ਕੀਤੀ ਜਾਂਦੀ ਹੈ ।

ਸੰਸਾਰ ਵਿਚ ਕਈ ਮੁੱਖ ਧਰਮਾਂ ਨੇ ਵੀ ਮੌਤ ਤੋਂ ਬਾਅਦ ਅੰਗ ਦਾਨ ਕਰਨ ਦੀ ਤਾਈਦ ਕੀਤੀ ਹੈ ।

ਸੰਸਾਰ ਦੀਆਂ ਹੋਰ ਵਿਕਾਸ ਕਰ ਰਹੀਆਂ ਕੌਮਾਂ ਵਿਚ ਜਿੱਥੇ ਮ੍ਰਿਤਕ ਸਰੀਰ ਵਿਚੋਂ ਦਿੱਤਾ ਅੰਗ-ਦਾਨ ਅੰਗ ਤਬਦੀਲੀ ਲਈ ਵਿਸ਼ੇਸ਼ ਭੂਮਿਕਾ ਨਿਭਾ ਰਿਹਾ ਹੈ, ਵਾਂਗ ਸਾਡੇ ਦੇਸ਼ ਵਿਚ ਨਹੀਂ ਹੈ । ਸਾਡੇ ਦੇਸ਼ ਵਿਚ, ਧਾਰਮਿਕ ਅਤੇ ਅੰਧਵਿਸ਼ਵਾਸ਼ੀ ਧਾਰਨਾਵਾਂ ਅਤੇ ਆਮ ਅਗਿਆਨਤਾ ਅੰਗ-ਦਾਨ ਕਰਨ ਦੇ ਰਾਹ ਵਿਚ ਮੁੱਖ ਅੜਿੱਕੇ ਹਨ । ਇਸ ਕਾਰਨ ਮੌਤ ਤੋਂ ਬਾਅਦ ਮ੍ਰਿਤਕ ਸਰੀਰ ਵਿਚੋਂ ਅੰਗ ਲੈਕੇ ਲੋੜਵੰਦ ਵਿਅਕਤੀ ਵਿਚ ਤਬਦੀਲ ਕਰਨ ਦਾ ਕੰਮ ਬਹੁਤ ਘੱਟ ਹੈ --- ਨਤੀਜੇ ਤੋਂ ਖਰਾਬ ਅੰਗਾਂ ਵਾਲੇ ਮਰੀਜ਼ਾਂ ਦੀਆਂ ਲੰਬੀਆਂ ਲਿਸਟਾਂ ਹਨ । ਬਦਕਿਸਮਤੀ ਨਾਲ ਇਸ ਕਾਰਨ ਗੈਰ-ਰਿਸ਼ਤੇਦਾਰਾਂ ਵੱਲੋਂ ਅੰਗ ਦੇਕੇ ਅਨੈਤਿਕ ਕਾਰਵਾਈ ਦੇ ਰੁਝਾਨ ਨੂੰ ਬਲ ਵੀ ਮਿਲ ਰਿਹਾ ਹੈ ।

**ਗੈਰ-ਰਿਸ਼ਤੇਦਾਰਾਂ ਦੇ ਅੰਗਾਂ ਦੀ ਤਬਦੀਲੀ :**

ਇਹ ਅੰਗ-ਦਾਨੀਆਂ ਦੀ ਤੀਜੀ ਮੁੱਖ ਕੜੀ ਹੈ ਅਤੇ ਭਾਰਤ ਵਰਗੇ ਵਿਕਾਸ ਕਰ ਰਹੇ ਦੇਸ਼ ਵਿਚ ਅੰਗ ਤਬਦੀਲੀ ਕਰਨ ਲਈ ਮੁੱਖ ਹਿੱਸਾ ਹੈ ।

ਇਸ ਅੰਗ ਤਬਦੀਲੀ ਦੀ ਕੜੀ ਵਿੱਚ ਆਮ ਤੌਰ ਤੇ ਵਿਅਕਤੀ ਬਹੁਤ ਗਰੀਬੀ ਦੀ ਹਾਲਤ ਵਿਚ ਪੈਸੇ ਦੀ ਲੋੜ ਲਈ, ਨਿੱਜੀ ਆਰਥਿਕ ਲਾਭਾਂ ਲਈ ਅੰਗ ਦਾਨ ਕਰਦਾ ਹੈ । ਭਾਵੇਂ ਇਸ ਪਿੱਛੇ ਅੰਗ ਦਾਨ ਕਰਨ ਵਾਲੇ ਦੀਆਂ ਅੰਦਰੂਨੀ ਵੱਡੀਆਂ ਮਜ਼ਬੂਰੀਆਂ ਹੁੰਦੀਆਂ ਹਨ । ਪਰ ਅਜਿਹੀ ਕਾਰਵਾਈ ਕਰਨ ਦੀ ਵੱਡੇ ਸਮਾਜ ਅੰਦਰ ਮਨਾਹੀ ਹੈ । ਇਹ ਅਮੀਰ ਖਰੀਦਦਾਰ ਵੱਲੋਂ ਗੁਲਾਮੀ ਕਰਵਾਉਣ ਵਰਗੀ ਹੈ ।

ਇਹ ਰੌਲੇ-ਰੱਪੇ ਵਾਲਾ ਵਪਾਰ ਹੋਵੇਗਾ, ਜਿਹੜਾ ਉਚੇ ਬੋਲੀਕਾਰ ਨੂੰ ਅੰਗ ਦੇਣ ਲਈ ਅਗਵਾਈ ਦੇਵੇਗਾ । ਇਸ ਨਾਲ ਇਨਸਾਨੀ ਸਰੀਰ ਇਕ ਵਸਤੂ ਬਣ ਕੇ ਰਹਿ ਜਾਵੇਗੀ, ਜਿਸ ਨਾਲ ਇਨਸਾਨੀ ਕਦਰਾਂ-ਕੀਮਤਾਂ ਅਤੇ ਮਨੁੱਖੀ ਸਰੀਰ ਬਾਰੇ ਸਤਿਕਾਰ ਦੀ ਸੁਭਾਵਿਕ ਭਾਵਨਾ ਖਤਮ ਹੋਵੇਗੀ । ਇਸ ਸਦਕਾ ਅਨੈਤਿਕ ਤੇ ਭਰਿਸਟ ਵਿਚੋਲਿਆਂ ਅਤੇ ਵਪਾਰੀਆਂ ਵਿਚ ਵਾਧਾ ਹੋਵੇਗਾ । ਅਖੀਰ ਇਸ ਨਾਲ ਡਾਕਟਰਾਂ ਪ੍ਰਤੀ ਆਮ ਲੋਕਾਂ ਦਾ ਵਿਸ਼ਵਾਸ਼ ਅਤੇ ਭਰੋਸਾ ਟੁੱਟੇਗਾ ।

**ਨਿਚੋੜ :** ਅੰਗਾਂ ਦੀ ਤਬਦੀਲੀ ਨਕਾਰਾ ਹੋਏ ਅੰਗਾਂ ਵਾਲਿਆ ਲਈ ਇਕ ਸਹੀ ਇਲਾਜ ਵਿਧੀ ਹੈ ।

ਇਹ ਜਿੰਮੇਵਾਰੀ ਸਾਡੇ ਉਪਰ ਹੈ, ਸਮਾਜ ਉਪਰ ਹੈ ਕਿ ਉਨ੍ਹਾਂ ਸਾਰਿਆਂ ਪੁਰਾਣੇ- ਨਕਾਰਾ ਅੰਗਾਂ ਵਾਲੇ ਬਦਕਿਸਮਤ ਰੋਗੀਆਂ ਦੇ ਦੁੱਖਾਂ ਨੂੰ ਘਟਾਇਆ ਜਾਵੇ ।

ਮੌਤ ਤੇ ਸੋਗ ਮਨੁੱਖੀ ਜਿੰਦਗੀ ਦਾ ਅਨਿੱਖੜਵਾਂ ਹਿੱਸਾ ਹਨ । ਇਨ੍ਹਾਂ ਨਾਂਹ-ਪੱਖੀ ਹਾਲਤਾਂ ਵਿਚ ਵੀ ਸਦਾ ਆਸ ਦੀ ਕਿਰਨ ਹੁੰਦੀ ਹੈ । ਦੂਜਿਆਂ ਨੂੰ ਜਿੰਦਗੀ ਦੇਣ ਦੀ ਇੱਛਾ ਆਪਣਾ ਵੱਡਮੁੱਲਾ ਤੋਹਫਾ ਅੰਗਾਂ ਨੂੰ ਦਾਨ ਦੇ ਕੇ ਦੂਜੇ ਦੀ ਜਿੰਦਗੀ ਬਚਾਉਣ ਦੀ ।

ਨੋਟ : ਇਹ ਪੇਪਰ ਡਾ:ਸੰਜੀਵ ਚੇਰੀਅਨ ਐਮ ਡੀ, ਡੀ ਐਮ ਸੀ ਐਮ ਸੀ , ਲੁਧਿਆਣਾ ਵੱਲੋਂ 12.8.2001 ਨੂੰ ਮੌਤ ਕੀ ਹੈ ? ਜੀਵਨ ਕੀ ਹੈ ? ਮੌਤ ਤੋਂ ਬਾਅਦ ਮਨੁੱਖੀ ਸਰੀਰ ਦੀ ਉਪਯੋਗਤਾ ਵਿਸ਼ੇ 'ਤੇ ਸਾਹਨੇਵਾਲ ਇਕਾਈ (ਜੋਨ ਲੁਧਿਆਣਾ ) ਦੇ ਸੈਮੀਨਾਰ ਤੇ ਪੜ੍ਹਿਆ ਗਿਆ ਸੀ । ❑ ਅਨੁ: ਦਲਬੀਰ ਕਟਾਣੀ,ਲੁਧਿਆਣਾ ਜੋਨ



ਤਰਕਸ਼ੀਲ ਲਹਿਰ ਨਾਲ ਹੱਡੀਂ ਹੰਢਾਏ ਪਲਾਂ ਦੀ ਦਾਸਤਾਨ - 9

# ਜਦ ਅਖੌਤੀ ਅਵਤਾਰ ਦਾ ਧੰਦਾ ਠੱਪ ਹੋਇਆ

ਰਾਮ ਸਵਰਨ

ਅਗਿਆਨਤਾ ਭਰੇ ਸਾਡੇ ਸਮਾਜ ਵਿਚ ਨਿੱਤ-ਦਿਹਾੜੇ ਤਰ੍ਹਾਂ-ਤਰ੍ਹਾਂ ਦੇ 'ਅਵਤਾਰ' ਪੈਦਾ ਹੋਣ ਦੀਆਂ ਖਬਰਾਂ ਅਕਸਰ ਹੀ ਪੜ੍ਹਨ-ਸੁਣਨ ਨੂੰ ਮਿਲਦੀਆਂ ਹਨ। ਦੂਰ-ਦੁਰਾਡੇ ਸਹੂਲਤਾਂ ਤੋਂ ਸੱਖਣੇ ਪਿੰਡਾਂ ਵਿਚ ਇਹ ਵਰਤਾਰਾ ਅਕਸਰ ਹੀ ਵਾਪਰਦਾ ਹੈ। ਆਪਣੇ ਸੁਆਰਥਾਂ ਦੀ ਪੂਰਤੀ ਲਈ ਲੋਕਾਂ ਦੇ ਭੋਲੇ-ਪਣ ਦਾ ਲਾਹਾ ਲੈ ਕੇ ਜਦ ਕੋਈ ਅਖੌਤੀ ਅਵਤਾਰ ਸਾਹਮਣੇ ਆਉਂਦਾ ਹੈ ਤਾਂ ਧਰਮ ਫੌਰੀ ਤੌਰ ਤੇ ਉਸ ਦਾ ਸਹਾਰਾ ਬਣ ਕੇ ਆ ਖੜ੍ਹਦਾ ਹੈ। ਦੇਸ਼-ਵਿਦੇਸ਼ ਵਿਚ ਚਲਦੇ ਅਜਿਹੇ ਡੇਰੇ ਧਰਮ ਦੇ ਨਾਂ ਤੇ ਚਲਦੇ ਹਨ। ਉਹ ਜੋ ਮਰਜ਼ੀ ਕੂੜ-ਪ੍ਰਚਾਰ ਕਰਨ, ਲੋਕਾਂ ਦਾ ਜਿਵੇਂ ਮਰਜ਼ੀ ਸ਼ੋਸ਼ਣ ਕਰਨ, ਉਨ੍ਹਾਂ ਦੀ ਕੋਈ ਪੁੱਛ-ਪੜਤਾਲ ਨਹੀਂ ਹੁੰਦੀ। ਹੌਲੀ-ਹੌਲੀ ਧਰਮਾਂ ਦੇ ਠੇਕੇਦਾਰ ਤੇ ਉਨ੍ਹਾਂ ਦੇ ਅੰਗ-ਸੰਗ ਰਹਿਣ ਵਾਲੇ ਸਿਆਸੀ ਆਗੂ ਅਖੌਤੀ ਅਵਤਾਰਾਂ ਦੇ ਡੇਰਿਆਂ ਨੂੰ ਸਰਪਰਸਤੀ ਬਖਸ਼ਦੇ ਹਨ। ਲੋਕਾਂ ਨੂੰ ਅਜਿਹੇ ਚਲਾਕ ਤੇ ਧੋਖੇਬਾਜ਼ ਅਵਤਾਰਾਂ ਪ੍ਰਤੀ ਜਾਗਰੂਕ ਕਰਨਾ ਤਰਕਸ਼ੀਲਾਂ ਲਈ ਇਕ ਟੇਢਾ ਕਾਰਜ ਹੈ। ਗਾਹੇ-ਬਗਾਹੇ ਤਰਕਸ਼ੀਲਾਂ ਨੂੰ ਅਜਿਹੇ ਮਸਲਿਆਂ ਦਾ ਸਾਹਮਣਾ ਕਰਨਾ ਪੈਂਦਾ ਹੈ। ਤੁਸੀਂ ਸਾਧ-ਸਿਆਣਿਆਂ, ਅਖੌਤੀ ਅਵਤਾਰਾਂ ਤੇ ਦੇਵੀਆਂ-ਬਾਬਿਆਂ ਦੇ ਰੂਪ ਵਿਚ ਅਨਪੜ੍ਹ ਤੇ ਆਮ ਲੋਕਾਂ ਨੂੰ ਜ਼ਰੂਰ ਵੇਖਿਆ ਹੋਵੇਗਾ ਪਰ ਕਿਸੇ ਉਚ-ਅਧਿਕਾਰੀ ਦੀ ਪਤਨੀ ਅਜਿਹੇ ਰੂਪ ਵਿਚ ਕੰਮ ਕਰੇ ਇਕ ਹੈਰਾਨੀ ਵਾਲੀ ਗੱਲ ਹੈ। ਲਗਭਗ ਛੇ ਕੁ ਸਾਲ ਪਹਿਲਾਂ ਮੁਕਤਸਰ ਸ਼ਹਿਰ 'ਚ ਕੰਮ ਕਰਦੇ ਬਿਜਲੀ ਬੋਰਡ ਦੇ ਇਕ ਉਚ-ਅਧਿਕਾਰੀ ਦੀ ਪਤਨੀ ਨਾਲ ਸਾਡਾ ਵਾਹ ਪਿਆ ਜਿਸਦਾ ਕਹਿਣਾ ਸੀ ਕਿ ਉਹ ਬਾਬੇ ਨਾਨਕ ਦੀ 'ਅਵਤਾਰ' ਹੈ। ਉਹ ਅਰਦਾਸ ਨਾਲ ਹਰ ਬਿਮਾਰੀ ਦਾ ਇਲਾਜ ਕਰਨ ਦਾ ਦਾਅਵਾ ਕਰਦੀ ਸੀ। ਉਨ੍ਹਾਂ ਦੀ ਸਰਕਾਰੀ ਕੋਠੀ ਵਿਚ ਦੂਰ-ਦੁਰਾਡੇ ਤੋਂ ਮਰੀਜ਼ ਆਉਂਦੇ ਸਨ। ਦਿਲਚੱਸਪ ਤੱਥ ਇਹ ਵੀ ਸੀ ਕਿ ਮਰੀਜ਼ਾਂ ਨੂੰ ਵੀਹ ਰੁਪਏ ਦੀ ਪਰਚੀ ਉਸਦਾ ਅਫਸਰ ਪਤੀ ਕੱਟ ਕੇ ਦਿੰਦਾ ਸੀ।

ਜਦ ਇਹ ਮਾਮਲਾ ਸਾਡੇ ਕੋਲ ਪਹੁੰਚਿਆ ਤਾਂ ਅਸੀਂ ਤਰਸੇਮ ਲਾਲ ਮੁਕਤਸਰ ਤੇ ਜਗਸੀਰ ਭੁੱਲਰ ਦੀ ਮੁਢਲੀ ਪੜਤਾਲ ਲਈ ਡਿਊਟੀ ਲਗਾਈ। ਜਦ ਉਹ ਪਹਿਲੀ ਵਾਰ ਅਖੌਤੀ ਅਵਤਾਰ ਦੇ ਦਰਬਾਰ 'ਚ ਗਏ ਤਾਂ ਜਗਸੀਰ ਭੁੱਲਰ ਉਸ ਪਾਸ ਇਕ ਮਰੀਜ਼ ਬਣ ਕੇ ਗਿਆ। ਵੀਹ ਰੁਪਏ ਦੀ ਪਰਚੀ ਬਣਾ ਕੇ ਜਦ ਉਨ੍ਹਾਂ ਦੀ ਵਾਰੀ ਆਈ ਤਾਂ ਉਸ ਨੇ ਬਿਮਾਰੀ ਦੇ ਮੁਕੰਮਲ ਇਲਾਜ ਲਈ ਤਿੰਨ ਚੌਕੀਆਂ ਭਰਨ ਲਈ ਅਖਿਆ। ਉਸਦਾ ਇਲਾਜ ਕਰਨ ਦਾ ਢੰਗ ਬੜਾ ਅਜ਼ੀਬ ਸੀ। ਮਰੀਜ਼ ਨੂੰ ਆਪਣੇ ਸਾਹਮਣੇ ਬਿਠਾ ਕੇ ਅਰਦਾਸ ਨਾਲ ਉਸਨੂੰ ਠੀਕ ਕਰਨ ਦਾ ਪਾਖੰਡ ਕਰਦੀ ਸੀ। ਸਾਧਾਰਨ ਲੋਕ ਉਸਦੇ ਇਸ ਪਾਖੰਡ ਤੋਂ ਪ੍ਰਭਾਵਿਤ ਹੋ ਕੇ ਉਸਦੀ ਤਸੱਲੀ ਨਾਲ ਕੁਝ ਸਮੇਂ ਲਈ ਝੂਠੀ ਰਾਹਤ ਮਹਿਸੂਸ ਕਰਦੇ ਸਨ। ਜਗਸੀਰ ਭੁੱਲਰ ਉਸ ਕੋਲ ਤਿੰਨ ਵਾਰ ਗਿਆ। ਅਸੀਂ ਉਸ ਨੂੰ ਇਕ ਛੋਟੀ ਰੀਕਰਡਰ ਵੀ ਦਿੱਤੀ ਹੋਈ ਸੀ। ਮਰੀਜ਼ਾਂ ਨਾਲ ਅਖੌਤੀ ਅਵਤਾਰ ਵੱਲੋਂ ਕੀਤੀ ਜਾਂਦੀ ਗੱਲਬਾਤ ਤੇ ਝੂਠੇ ਦਾਅਵੇ ਉਸਨੇ ਰੀਕਾਰਡ ਕਰ ਲਏ। ਉਸ ਪਾਸ ਜਿਹੜਾ ਵੀ ਆਉਂਦਾ, ਉਸ ਨੂੰ ਖਾਲੀ ਨਾ ਮੋੜਦੀ। ਮਰੀਜ਼ ਚਾਹੇ ਮਰਨ ਕਿਨਾਰੇ ਹੋਵੇ ਉਸਨੂੰ ਵੀ ਬਾਬੇ ਨਾਨਕ ਤੇ ਭਰੋਸਾ ਰੱਖਣ ਲਈ ਆਖਦੀ। ਮੁਢਲੀ ਪੜਤਾਲ ਪੂਰੀ ਹੋਣ ਤੇ ਅਸੀਂ ਮੁੜ ਬੈਠ ਕੇ ਅਗਲਾ ਪ੍ਰੋਗਰਾਮ ਤੈਅ ਕੀਤਾ। ਮਸਲੇ ਦੀ ਗੰਭੀਰਤਾ ਨੂੰ ਵਿਚਾਰਦਿਆਂ ਅਸੀਂ ਡਿਪਟੀ ਕਮਿਸਨਰ, ਮੁਕਤਸਰ, ਨੂੰ ਮਿਲਕੇ ਅਗਲੇਰੀ ਕਾਰਵਾਈ ਕਰਨ ਦਾ ਫੈਸਲਾ ਲਿਆ। ਅਸੀਂ ਡਿਪਟੀ ਕਮਿਸ਼ਨਰ ਨੂੰ ਮਿਲਕੇ ਸਾਰਾ ਮਸਲਾ ਦੱਸਿਆ। ਉਨ੍ਹਾਂ ਸਾਨੂੰ ਸਿਟੀ ਇੰਸਪੈਕਟਰ ਕੋਲ ਭੇਜ ਦਿੱਤਾ। ਇੰਸਪੈਕਟਰ ਨੇ ਸਾਡੇ ਨਾਲ ਇਕ ਥਾਣੇਦਾਰ ਤੇ ਦੋ ਸਿਪਾਹੀ ਭੇਜੇ ਤੇ ਅਸੀਂ ਦਸ ਮੈਂਬਰੀ ਟੀਮ ਨਾਲ ਉਚ-ਅਧਿਕਾਰੀ ਦੀ ਕੋਠੀ ਜਾ ਪਹੁੰਚੇ। ਦਿਲਚਸਪ ਗੱਲ ਇਹ ਵਾਪਰੀ ਕਿ ਜਿਹੜਾ ਥਾਣੇਦਾਰ ਸਾਡੇ ਨਾਲ ਸੀ, ਉਹ ਆਪ ਪੁੱਛਾਂ ਦੇਣ ਦਾ ਧੰਦਾ ਕਰਦਾ ਸੀ। ਉਸਨੇ ਤਰਕਸ਼ੀਲਾਂ ਦੇ ਕਾਰਜ ਨੂੰ ਤਾਂ ਸਰਾਹਿਆ ਪਰ ਆਪਣੀ ਅਸਲੀਅਤ ਨਾ ਦੱਸੀ।

ਸਾਨੂੰ ਪੁਲਿਸ ਸਮੇਤ ਵੇਖ ਕੇ ਉਚ-ਅਧਿਕਾਰੀ ਦੀ ਅਖੌਤੀ ਅਵਤਾਰ ਪਤਨੀ ਘਬਰਾ ਗਈ। 'ਸਾਡੇ ਘਰ ਕਿਵੇਂ ਆਏ ਹੋ ?' ਉਸਨੇ ਸਾਨੂੰ ਪੁੱਛਿਆ। 'ਅਸੀਂ ਤੁਹਾਡੀ ਉਹ "ਗੈਬੀ ਸ਼ਕਤੀ" ਦੀ ਪਰਖ ਲਈ ਆਏ ਹਾਂ ਜਿਸ ਨਾਲ ਤੁਸੀਂ ਹਰ ਬਿਮਾਰੀ ਦਾ ਇਲਾਜ ਕਰਨ ਦਾ ਪਾਖੰਡ ਕਰਦੇ ਹੋ।" ਮੈਂ ਮੋੜਵਾਂ ਜਵਾਬ ਦਿੱਤਾ।

'ਮੇਰੇ ਕੋਲ ਤਾਂ ਕੁਸ਼ ਨਹੀਂ ਹੈ, ਇਹ ਤਾਂ ਬਾਬੇ ਨਾਨਕ ਦੀ ਕਿਰਪਾ ਹੈ। ਮੈਂ ਤਾਂ ਉਨ੍ਹਾਂ ਦੀ ਭਗਤ ਹਾਂ, ਜੋ ਕਰਦੇ ਨੇ, ਉਹ ਹੀ ਕਰਦੇ ਨੇ।

'ਸਾਨੂੰ ਇਸ ਗੱਲ ਦਾ ਪਤਾ ਹੈ ਕਿ ਤੁਸੀਂ ਪਾਖੰਡ ਕਰਦੇ ਹੋ। ਬਾਬੇ ਨਾਨਕ ਦੇ ਨਾਂ ਤੇ ਤੁਸੀਂ ਭੋਲੇ-ਭਾਲੇ ਲੋਕਾਂ ਨਾਲ ਧੋਖਾ ਕਰ ਰਹੇ ਹੋ। ਜੇ ਕਰ ਤੁਹਾਡੇ ਕੋਲ ਹਰ ਬਿਮਾਰੀ ਦਾ ਇਲਾਜ ਹੈ ਤਾਂ ਸ਼ਹਿਰ ਦੇ ਸਾਰੇ ਹਸਪਤਾਲਾਂ ਤੇ ਡਾਕਟਰਾਂ ਦੀ ਕੀ ਲੋੜ ਹੈ ? ਮੈਂ ਫਿਰ ਆਖਿਆ।

'ਤੁਸੀਂ ਮੈਨੂੰ ਕਿਸ ਹੈਸੀਅਤ ਵਿਚ ਚੁਣੌਤੀ ਦੇ ਰਹੇ ਹੋ ? ਮੈਂ ਤਾਂ ਆਪਣੇ ਵੱਲੋਂ ਲੋਕਾਂ ਦਾ ਭਲਾ ਕਰਨ ਵਿਚ ਲੱਗੀ ਹੋਈ ਹਾਂ' ਅਖੌਤੀ ਅਵਤਾਰ ਗੁੱਸੇ ਨਾਲ ਭੜਕੀ।

'ਅਸੀਂ ਤਰਕਸ਼ੀਲ ਸੁਸਾਇਟੀ ਵੱਲੋਂ ਆਏ ਹਾਂ। ਸਾਡਾ ਕੰਮ ਤੁਹਾਡੇ ਵਰਗੇ ਪਾਖੰਡੀਆਂ ਦਾ ਪਰਦਾਫਾਸ਼ ਕਰਨਾ ਹੈ। ਅਸੀਂ ਲੋਕਾਂ ਨੂੰ ਹਰ ਕਿਸਮ ਦੇ ਪਾਖੰਡਾਂ ਤੋਂ ਸੁਚੇਤ ਕਰਕੇ ਭਰਮ-ਮੁਕਤ ਜੀਵਨ ਜਿਉਣ ਲਈ ਪ੍ਰੇਰਦੇ ਹਾਂ। ਅਸੀਂ ਤੁਹਾਡੀ ਸ਼ਿਕਾਇਤ ਡਿਪਟੀ ਕਮਿਸ਼ਨਰ ਪਾਸ ਕੀਤੀ ਹੈ। ਜੇਕਰ ਤੁਹਾਡੇ ਪਾਸ ਕੋਈ ਸ਼ਕਤੀ ਹੈ ਤਾਂ ਸਿੱਧ ਕਰੋ ਨਹੀਂ ਤੇ ਆਪਣੇ ਪਾਖੰਡ ਦਾ ਧੰਦਾ ਬੰਦ ਕਰੋ। ਤੁਹਾਡਾ ਕੰਮ ਗੈਰ-ਕਾਨੂੰਨੀ ਹੈ। ਮੈਂ ਉਸਨੂੰ ਸਾਰੀ ਗੱਲ ਸਪਸ਼ਟ ਕੀਤੀ।

" ਮੈਨੂੰ ਤੁਹਾਡੀ ਸ਼ਿਕਾਇਤ ਦੀ ਕੋਈ ਪਰਵਾਹ ਨਹੀਂ, ਨਾ ਹੀ ਮੇਰੇ ਕੋਲ ਤੁਹਾਨੂੰ ਵਿਖਾਉਣ ਲਈ ਕੋਈ ਸ਼ਕਤੀ ਹੈ। ਮੇਰੇ ਪਾਸ ਤੁਹਾਡੇ ਨਾਲ ਗੱਲ ਕਰਨ ਦਾ ਵੀ ਸਮਾਂ ਨਹੀਂ ਹੈ। ਤੁਸੀਂ ਹੁਣ ਚਲੇ ਜਾਓ ਤਾਂ ਚੰਗੇ ਏ।"

ਏਨੀ ਗੱਲਬਾਤ ਉਪਰੰਤ ਅਸੀਂ ਉਸਦੇ ਅਧਿਕਾਰੀ ਪਤੀ ਦੇ ਦਫਤਰ ਚਲੇ ਗਏ। ਆਪਣੇ ਬਾਰੇ ਦੱਸਕੇ ਅਸੀਂ ਉਸਦੀ ਪਤਨੀ ਵੱਲੋਂ ਕੀਤੇ ਜਾ ਰਹੇ ਗੁੰਮਰਾਹਕੁਨ ਧੰਦੇ ਬਾਰੇ ਪੁੱਛਣਾ ਚਾਹਿਆ।

'ਉਹ ਤਾਂ ਜੀ ਲੋਕਾਂ ਦੇ ਭਲੇ ਕਰਦੀ ਹੈ। ਦੁਖੀਆਂ ਦੇ ਦਰਦ ਦੂਰ ਕਰਦੀ ਹੈ। ਅਸੀਂ ਕਿਹੜਾ ਕਿਸੇ ਨੂੰ ਘਰੋਂ ਬੁਲਾਉਣ ਜਾਂਦੇ ਹਾਂ। ਜੇਕਰ ਅਸੀਂ ਕਿਸੇ ਦਾ ਕੁਝ ਵਿਗਾੜਦੇ ਹਾਂ ਤਾਂ ਦੱਸੋ।' ਅਧਿਕਾਰੀ ਦਾ ਜਵਾਬ ਸੀ।

"ਬਹੁਤ ਅਫਸੋਸ ਦੀ ਗੱਲ ਹੈ ਕਿ ਤੁਸੀਂ ਪੜ੍ਹੇ-ਲਿਖੇ ਤੇ ਚੰਗੀ ਪੋਸਟ ਤੇ ਕੰਮ ਕਰਨ ਦੇ ਬਾਵਜੂਦ ਗਲਤ ਤੇ ਗੈਰ-ਵਿਗਿਆਨਕ ਕੰਮ ਦੀ ਹਮਾਇਤ ਕਰ ਰਹੇ ਹੋ। ਸਰਕਾਰੀ ਕੋਠੀ ਵਿਚ ਰਹਿੰਦੇ ਹੋਏ ਤੁਸੀਂ ਆਪਣੀ ਪਤਨੀ ਨੂੰ ਰੋਕਣ ਦੀ ਬਜਾਏ ਇਸ ਕੰਮ ਵਿਚ ਉਸਦਾ ਹੱਥ ਵਟਾਉਂਦੇ ਹੋ ਜਦ ਕਿ ਤੁਹਾਨੂੰ ਭਲੀ-ਭਾਂਤ ਪਤਾ ਹੈ ਕਿ ਬਿਮਾਰੀਆਂ ਦੇ ਇਲਾਜ ਅਰਦਾਸਾਂ ਤੇ ਹੱਥ-ਹਥੌਲਿਆਂ ਨਾਲ ਨਹੀਂ ਹੁੰਦੇ। ਤੁਹਾਡੀ ਪਤਨੀ ਦਾ ਆਪਣੇ ਆਪ ਨੂੰ ਅਵਤਾਰ ਮੰਨਣਾ ਇਕ ਮਾਨਸਿਕ ਰੋਗ ਹੈ। ਤੁਸੀਂ ਉਨ੍ਹਾਂ ਦਾ ਕਿਸੇ ਮਨੋਰੋਗ ਮਾਹਿਰ ਤੋਂ ਇਲਾਜ ਕਰਵਾਓ ਤਾਂ ਆਪਣੇ ਘਰ ਆਉਂਦੇ ਲੋਕਾਂ ਨੂੰ ਵੀ ਡਾਕਟਰੀ ਇਲਾਜ ਦੀ ਮਲਾਹ ਦਿਓ।" ਮੈਂ ਆਖਿਆ।

'ਭਾਈ ਸਾਅ੍ਹਬ ! ਸਾਨੂੰ ਆਪਣੇ ਚੰਗੇ-ਬੁਰੇ ਦਾ ਬਾਖੂਬੀ ਗਿਆਨ ਹੈ। ਤੁਸੀਂ ਆਪਣੇ ਸੁਝਾਅ ਆਪਣੇ ਪਾਸ ਰੱਖੋ। ਅਸੀਂ ਬਾਬੇ ਨਾਨਕ ਦਾ ਮਿਸ਼ਨ ਅੱਗੇ ਤੋਰ ਰਹੇ ਹਾਂ, ਤੁਸੀਂ ਆਪਣਾ ਕੰਮ ਕਰੋ।' ਅਧਿਕਾਰੀ ਨੇ ਮੁੜ ਜਵਾਬ ਦਿੱਤਾ।

ਅਸੀਂ ਅਖੌਤੀ ਅਵਤਾਰ ਦੇ ਅਧਿਕਾਰੀ ਪਤੀ ਨੂੰ ਆਖਿਆ ਕਿ ਇਹ ਧੰਦਾ ਤਾਂ ਉਨ੍ਹਾਂ ਨੂੰ ਇਕ ਦਿਨ ਛੱਡਣਾ ਹੀ ਪਵੇਗਾ। ਅਸੀਂ ਸੁਸਾਇਟੀ ਵੱਲੋਂ ਅਗਲੀ ਕਾਰਵਾਈ ਕਰਨ ਬਾਰੇ ਆਖ ਕੇ ਉਥੋਂ ਵਾਪਸ ਚਲੇ ਆਏ। ਇਸ ਘਟਨਾ ਤੇ ਪੜਤਾਲ ਦੀ ਕਾਰਵਾਈ ਦੀਆਂ ਖਬਰਾਂ ਅਸੀਂ ਅਖਬਾਰਾਂ ਵਿਚ ਲਗਵਾ ਦਿੱਤੀਆਂ। ਖਬਰਾਂ ਲੱਗਣ ਤੇ ਮਾਈ ਤੇ ਉਸਦਾ ਅਧਿਕਾਰੀ ਪਤੀ ਕਾਫੀ ਔਖੇ-ਭਾਰੇ ਹੋਏ। ਕੁੱਝ ਦਿਨਾਂ ਬਾਅਦ ਅਸੀਂ ਫਿਰ ਡਿਪਟੀ ਕਮਿਸ਼ਨਰ ਦੇ ਜਾ ਪੇਸ਼ ਹੋਏ। ਪੂਰੀ ਰਪੋਰਟ ਸੁਣਨ ਉਪਰੰਤ ਉਹ ਬਹੁਤ ਹੈਰਾਨ ਹੋਏ । ਅਸੀਂ ਉਨ੍ਹਾਂ ਕੋਲ ਮਾਈ ਦੇ ਉਚ-ਅਧਿਕਾਰੀ ਪਤੀ ਦੀ ਵੀ ਸ਼ਿਕਾਇਤ ਕੀਤੀ ਜਿਹੜਾ ਆਪਣੀ ਪਤਨੀ ਦੇ ਗੈਰ-ਵਿਗਿਆਨਕ ਧੰਦੇ ਵਿਚ ਸ਼ਰੀਕ ਸੀ। ਉਹ ਕਾਫੀ ਸਮਾਂ ਸਾਡੇ ਨਾਲ ਸੁਸਾਇਟੀ ਦੀਆਂ ਸਰਗਰਮੀਆਂ ਤੇ ਆਉਂਦੀਆਂ ਮੁਸ਼ਕਿਲਾਂ ਬਾਰੇ ਵਿਚਾਰ ਕਰਦੇ ਰਹੇ। ਉਨ੍ਹਾਂ ਪ੍ਰਸ਼ਾਸ਼ਨ ਵੱਲੋਂ ਕੇਸ ਦੀ ਘੋਖ ਪੜਤਾਲ ਲਈ ਸਾਡੇ ਵਲੋਂ ਦਿੱਤੀ ਗਈ ਅਰਜ਼ੀ ਡਾ ਜਸਵੰਤ ਸਿੰਘ, ਐਸ ਡੀ ਐਮ ਨੂੰ ਮਾਰਕ ਕਰ ਦਿੱਤੀ।

ਛੁੱਟੀ ਵਾਲੇ ਦਿਨ ਡਾ ਜਸਵੰਤ ਸਿੰਘ ਜੀ ਨੇ ਸਾਨੂੰ ਬੁਲਾਇਆ ਤਾਂ ਜੋ ਅਖੌਤੀ ਅਵਤਾਰ ਦੀ ਪੜਤਾਲ ਕੀਤੀ ਜਾ ਸਕੇ। ਅਸੀਂ ਉਨ੍ਹਾਂ ਨੂੰ ਆਖਿਆ ਕਿ ਤੁਸੀਂ ਇਕ ਸਾਧਾਰਨ ਆਦਮੀ ਦੇ ਰੂਪ ਵਿਚ ਉਸ ਪਾਸ ਜਾਓ, ਇਕ ਅਧਿਕਾਰੀ ਦੇ ਰੂਪ 'ਚ ਉਸਨੇ ਤੁਹਾਡੇ ਸਾਹਮਣੇ ਕੁਝ ਨਹੀਂ ਕਰਨਾ। ਉਹ ਆਪਣੀ ਸਰਕਾਰੀ ਗੱਡੀ ਤੇ ਗੰਨਮੈਨ ਛੱਡਕੇ ਇਕ ਤਰਕਸ਼ੀਲ ਮੈਂਬਰ ਨਾਲ ਸਕੂਟਰ ਉਪਰ ਚਲੇ ਗਏ। ਉਨ੍ਹਾਂ ਮਾਈ ਕੋਲ ਜਾ ਕੇ ਤਰਕਸ਼ੀਲ ਮੈਂਬਰ ਨੂੰ ਮਰੀਜ਼ ਦੱਸਿਆ ਤੇ ਆਪ ਉਸਦੇ ਵਾਰਸ ਬਣ ਗਏ। ਅਖੌਤੀ ਅਵਤਾਰ ਨੇ ਉਸ ਦਾ ਤੁਰੰਤ ਇਲਾਜ ਕਰਨ ਦਾ ਦਾਅਵਾ ਕੀਤਾ। ਅੱਧਾ ਘੰਟਾ ਉਨ੍ਹਾਂ ਮਾਈ ਦੁਆਰਾ ਕੀਤਾ ਜਾਂਦਾ ਪਾਖੰਡ ਦੇਖਿਆ ਤੇ ਉਥੋਂ ਵਾਪਸ ਚਲੇ ਆਏ। ਆਪਣੇ ਦਫਤਰ ਆ ਕੇ ਉਨ੍ਹਾਂ ਸਾਡੇ ਤੋਂ ਹੋਰ ਜਾਣਕਾਰੀ ਲਈ ਤੇ ਸੁਸਾਇਟੀ ਵਲੋਂ ਕੀਤੇ ਜਾ ਰਹੇ ਯਤਨਾਂ ਨੂੰ ਸਰਾਹਿਆ। ਕੁਝ ਦਿਨਾਂ ਬਾਅਦ ਉਨ੍ਹਾਂ ਸਾਰੀ ਰਿਪੋਰਟ ਡਿਪਟੀ ਕਮਿਸ਼ਨਰ, ਮੁਕਤਸਰ, ਨੂੰ ਸੌਂਪ ਦਿੱਤੀ। ਜ਼ਿਲਾ ਪ੍ਰਸ਼ਾਸ਼ਨ ਵੱਲੋਂ ਉਸ ਅਖੌਤੀ ਅਵਤਾਰ ਦੇ ਪਤੀ ਦੀ ਬਦਲੀ ਕਰਵਾ ਦਿੱਤੀ ਗਈ ਤੇ ਉਸਦਾ ਕਿੱਸਾ ਖਤਮ ਹੋ ਗਿਆ।

ਅਸੀਂ ਲਗਾਤਾਰ ਯਤਨ ਜੁਟਾਕੇ ਜ਼ਿਲਾ ਪ੍ਰਸ਼ਾਸ਼ਨ ਦੀ ਮੱਦਦ ਨਾਲ ਅਖੌਤੀ ਅਵਤਾਰ ਦਾ ਧੰਦਾ ਆਪਣੇ ਸ਼ਹਿਰ ਵਿਚੋਂ ਬੰਦ ਤਾਂ ਕਰਵਾ ਦਿੱਤਾ ਪਰ ਇਹ ਸਰਗਰਮੀ ਲਹਿਰ ਦੇ ਪਸਾਰ ਲਈ ਕਿਵੇਂ ਕਾਰਗਰ ਸਾਬਤ ਹੈ, ਇਹ ਵਿਚਾਰਨ-ਯੋਗ ਹੈ। ਅਜਿਹੇ ਅਨੇਕਾਂ ਮਸਲੇ ਅਕਸਰ ਹੀ ਸਾਡੇ ਸਾਹਮਣੇ ਆਉਂਦੇ ਹਨ ਪਰ ਅਜਿਹੇ ਮਸਲਿਆਂ ਦੇ ਹੱਲ ਦੇ ਨਾਲ-ਨਾਲ ਸਾਨੂੰ ਆਪਣੇ ਉਦੇਸ਼ ਨੂੰ ਪਹਿਲ ਦੇ ਕੇ ਲਹਿਰ ਦੇ ਪਸਾਰ ਨੂੰ ਪ੍ਰਮੁੱਖਤਾ ਦੇਣੀ ਚਾਹੀਦੀ ਹੈ। ਜਿੰਨੇ ਵੱਡੇ ਹਿੱਸੇ ਨੂੰ ਅਸੀਂ ਆਪਣੇ ਵਿਚਾਰਾਂ ਨਾਲ ਜੋੜਾਂਗੇ, ਉਤਨਾ ਹੀ ਡੇਰਿਆਂ ਦਾ ਆਧਾਰ ਖੁਰੇਗਾ। ਲਹਿਰ ਦੇ ਸਾਰੇ ਕਾਮਿਆਂ ਨੂੰ ਇਸ ਪਹਿਲੂ ਉਪਰ ਗੰਭੀਰਤਾ ਨਾਲ ਅਮਲ ਕਰਨਾ ਚਾਹੀਦਾ ਹੈ।

## ਗੀਤ

ਅਮਰਜੀਤ ਦਬੜੀਖਾਨਾ

ਜਿੱਥੇ ਵਿਹਲੜ ਪਾਉਂਦੇ ਬੋਸ਼ਕੀਆਂ ਤੇ ਕਿਰਤੀ ਨੰਗਾ ਰਹਿੰਦਾ ਹੈ।
ਮੈਂ ਉਸ ਦੇਸ਼ ਦਾ ਵਾਸੀ ਹਾਂ, ਜਿਸ ਦੇਸ਼ 'ਚ ਦੰਗਾ ਰਹਿੰਦਾ ਹੈ।
ਹਿੰਦੂ,ਸਿੱਖ,ਮੁਸਲਿਮ ਵਸਦੇ ਨੇ,ਪਰ ਕੋਈ ਵੀ ਇਨਸਾਨ ਨਹੀਂ।
ਜਿੱਥੇ ਆਪਣੇ ਬੰਦਾ ਹੋਵਣ ਤੇ ਕਰਦਾ ਕੋਈ ਅਭਿਮਾਨ ਨਹੀਂ।
ਲੋਕਾਂ ਦੇ ਵਿੱਚ ਸਵੈਮਾਣ ਨਹੀਂ, ਜੀਵਨ ਬੇਢੰਗਾ ਰਹਿੰਦਾ ਹੈ।
ਮੈਂ ਉਸ ਦੇਸ਼ ਦਾ ਵਾਸੀ ਹਾਂ-----------------।
ਜਿੱਥੇ ਬਿਨਾਂ ਵਜ੍ਹਾ ਹੀ ਬੇਦੋਸ਼ੇ, ਰਾਹ ਜਾਂਦੇ ਮਾਰੇ ਜਾਂਦੇ ਨੇ।
ਸਾਧਾਂ ਦੀ ਐਸ਼ਪ੍ਰਸਤੀ ਲਈ, ਜਿੱਥੇ ਮਹਿਲ ਉਸਾਰੇ ਜਾਂਦੇ ਨੇ।
ਇਹਨਾਂ ਮਹਿਲਨੁਮਾ ਡੇਰਿਆਂ ਦੇ ਵਿੱਚ, ਨਿੱਤ ਹੋਇਆ ਪੰਗਾ ਰਹਿੰਦਾ ਹੈ
ਮੈਂ ਉਸ ਦੇਸ਼ ਦਾ ਵਾਸੀ ਹਾਂ-----------------।
ਇਸ ਜੱਗ ਨੂੰ ਝੂਠਾ ਕਹਿ ਜਿੱਥੇ, ਅਗਲੇ ਨੂੰ ਸੱਚਾ ਦਸਦੇ ਨੇ।
ਮਾਇਆ ਨੂੰ ਨਾਗਣੀ ਕਹਿ ਕੇ ਤੇ, ਖੁਦ ਮਾਇਆ ਪਿੱਛੇ ਨੱਸਦੇ ਨੇ।
ਜਿੱਥੇ ਫਿਕਰ ਹੈ ਅਗਲੇ ਜਨਮਾਂ ਦਾ, ਪਰ ਵਰਤਮਾਨ ਦੀ ਗੱਲ ਨਹੀਂ
ਜਿੱਥੇ ਹਿੰਦੂਤਵ ਦਾ ਨਾਹਰਾ ਹੈ, ਹਿੰਦੁਸਤਾਨ ਦੀ ਗੱਲ ਨਹੀਂ।
ਕਿਤੇ ਸਿੱਖੀ ਤਾਈਂ ਖਤਰਾ ਹੈ, ਕਿਤੇ ਮੁਸਲਿਮ ਪੰਗਾ ਰਹਿੰਦਾ ਹੈ।
ਮੈਂ ਉਸ ਦੇਸ਼ ਦਾ ਵਾਸੀ ਹਾਂ-----------------।
ਜਿੱਥੇ ਦੇਸ਼ ਹੈ ਧਨੀ ਲੁਟੇਰਿਆਂ ਦਾ ਤੇ ਰਿਸ਼ਵਤਖੋਰ ਵਜ਼ੀਰਾਂ ਦਾ।
ਵਿਹਲੜ ਕੰਮ ਚੋਰ ਨਿਖੱਟੂਆਂ ਦਾ ਤੇ ਮੰਗਤੇ, ਸਾਧ, ਫਕੀਰਾਂ ਦਾ।
ਜਿੱਥੇ ਸਾਰੇ ਮੁਲਕ ਦਾ ਪ੍ਰਦੂਸ਼ਣ, ਵਿੱਚ ਵਗਦਾ ਗੰਗਾ ਰਹਿੰਦਾ ਹੈ।
ਮੈਂ ਉਸ ਦੇਸ਼ ਦਾ ਵਾਸੀ ਹਾਂ-----------------।
ਜਿੱਥੇ ਰਾਜ ਹੈ ਵਹਿਮਾਂ-ਭਰਮਾਂ ਦਾ, ਚੰਗਾ ਲਗਦਾ ਵਿਗਿਆਨ ਨਹੀਂ।
ਉਹ ਦੇਸ਼ ਕਿ ਜਿੱਥੇ ਕਿਰਤੀ ਦਾ, ਭੋਰਾ ਭਰ ਵੀ ਸਨਮਾਨ ਨਹੀਂ।
ਲੁੱਟੀ ਮਿਹਨਤ ਦੀ ਹਿੱਕ ਤੇ ਝੂੱਲਦਾ, ਹਰ ਰੋਜ਼ ਤਿਰੰਗਾ ਰਹਿੰਦਾ ਹੈ
ਮੈਂ ਉਸ ਦੇਸ਼ ਦਾ ਵਾਸੀ ਹਾਂ-----------------।
ਸਦੀਆਂ ਦੀ ਜਿੱਥੇ ਗੁਲਾਮੀ ਹੈ, ਲੋਕਾਂ ਦੇ ਮਨ ਵਿੱਚ ਭਰੀ ਹੋਈ।
ਜਿੱਥੇ ਵੇਦਾਂ ਦੀ ਸਿੱਖਿਆ ਕਾਰਨ, ਸਭ ਦੀ ਜ਼ਮੀਰ ਹੈ ਮਰੀ ਹੋਈ।
ਜਿੱਥੇ ਸੱਚ ਦੀ ਸ਼ਮਾਂ ਉਤੇ ਸੜਦਾ, ਹਰ ਰੋਜ਼ ਪਤੰਗਾ ਰਹਿੰਦਾ ਹੈ।
ਮੈਂ ਉਸ ਦੇਸ਼ ਦਾ ਵਾਸੀ ਹਾਂ-----------------। ☐

ਨੁਕਤਾ-ਨਜ਼ਰ

# ਮੂਰਖਤਾਵਾਂ ਜਿਹੜੀਆਂ ਅਸੀਂ ਕਰਦੇ ਰਹਿੰਦੇ ਹਾਂ

ਸੁਰਜੀਤ ਸਿੰਘ ਢਿੱਲੋਂ

ਤਕਦੀਰਾਂ ਜੀਵਨ ਨਾਲ ਜੁੜੀਆਂ ਹੁੰਦੀਆਂ ਹਨ, ਮੌਤ ਨਾਲ ਨਹੀਂ । ਕੋਈ ਵੀ ਵਿਅਕਤੀ ਆਪਣੇ ਜਣਨ-ਤੱਤਾਂ (ਜ਼ੀਨਾਂ) ਤੋਂ ਹਟਵਾਂ ਜੀਵਨ ਨਹੀਂ ਜਿਉਂ ਸਕਦਾ। ਇਸ ਨੂੰ ਹਰ ਹਾਲ ਵਿਰਸੇ ਵਿਚ ਮਿਲੇ ਹੋਏ ਜ਼ੀਨਾਂ ਦੇ ਉਲੀਕੇ ਰਾਹਾ ਉਪਰ ਟੁਰਨਾ ਪੈਂਦਾ ਹੈ। ਉਮਰਾਂ ਦੇ ਇਹ ਪੈਂਡੇ ਇਕਸਾਰ ਨਹੀਂ ਹੁੰਦੇ ਅਤੇ ਇਨ੍ਹਾਂ ਵਿਚ ਰੋਗਾਂ ਦੇ ਕੰਡੇ ਵੀ, ਕਿਸੇ ਵਿਚ ਘੱਟ ਅਤੇ ਕਿਸੇ ਵਿਚ ਵੱਧ, ਖਿੰਡੇ ਹੋਏ ਹੁੰਦੇ ਹਨ। ਇਹ ਤਾਂ ਹਨ ਕਿਸਮਤ ਦੇ ਕੜਛੇ, ਪਰ ਇਸ ਨਾਲੋਂ ਹਟ ਕੇ ਹੋਰ ਵੀ ਬਹੁਤ ਕੁਝ, ਚੰਗਾ ਵੀ ਅਤੇ ਮਾੜਾ ਵੀ, ਅਸੀਂ ਆਪਣੇ ਆਪ ਲਈ ਆਪ ਚੁਣਦੇ ਰਹਿੰਦੇ ਹਾਂ। ਸੂਝ-ਸਮਝ ਨਾਲ ਕੀਤੀ ਜਾ ਰਹੀ ਇਹ ਚੋਣ ਅਤੇ ਸੰਜਮ-ਸੰਗਮੀ ਨਾਲ ਬਿਤਾਇਆ ਜਾ ਰਿਹਾ ਸਮਾਂ, ਇਸ ਜੀਵਨ ਨੂੰ ਅਨੋਖੀ ਸੁਗੰਧੀ ਅਰਪਣ ਕਰਦੇ ਹੋਏ, ਇਸ ਨੂੰ ਇਕ ਸੁਖਾਵਾਂ ਤਜਰਬਾ ਬਣਾ ਦੇਣ ਦੇ ਸਮਰੱਥ ਹੁੰਦੇ ਹਨ।

ਸੁਖਾਵਾਂ ਜੀਵਨ ਬਤੀਤ ਕਰਨ ਲਈ ਹਰ ਇਕ ਨੂੰ ਆਪਣੇ ਆਪ ਬਾਰੇ ਸਮ੍ਰਿਧ ਗਿਆਨ ਹੋਣਾ ਚਾਹੀਦਾ ਹੈ ਅਤੇ ਉਨ੍ਹਾਂ ਅਸੁਖਾਵੇਂ ਤੱਥਾਂ ਬਾਰੇ ਵੀ, ਜਿਹੜੇ ਮਨੁੱਖੀ ਹੋਂਦ ਨਾਲ ਅਟੁੱਟ ਜੁੜੇ ਹੋਏ ਹਨ। ਰੋਗਾਂ ਦਾ ਜੀਵਨ ਨਾਲ ਸਦਾ ਦਾ ਸਬੰਧ ਬਣਿਆ ਹੋਇਆ ਹੈ। ਕੁਦਰਤ ਵਿਚ ਕੋਈ ਪੱਤਰ ਅਜਿਹਾ ਨਹੀਂ ਜਿਸ ਉਪਰ ਭੂੰਡੀਆਂ ਨਾ ਪਲ ਰਹੀਆਂ ਹੋਣ ਅਤੇ ਕੋਈ ਫਲ ਅਜਿਹਾ ਨਹੀਂ ਜਿਸ ਨੂੰ ਉ ਲੀ ਨਾ ਲੱਗੀ ਹੋਵੇ। ਬਸੰਤ ਰੁੱਤ ਦੀ ਟਹਿਕ ਵਿਚ ਲਹਿਕ ਵੀ ਲੁਕੀ ਹੋਈ ਹੁੰਦੀ ਹੈ। ਮਨੁੱਖੀ ਜੀਵਨ ਦਾ ਵੀ ਇਹੋ ਹੀ ਹਾਲ ਹੈ।

ਜੀਵਨ ਕੁਦਰਤ ਵਾਂਗ ਵਿਸ਼ਾਲ ਤਾਂ ਹੈ ਪਰ ਇਸ ਵਾਂਗ ਅਸੀਮਿਤ ਨਹੀਂ । ਖਿੰਡਦੇ-ਪੁੰਡਦੇ ਰਹਿਣਾ ਵੀ ਜੀਵਨ ਦੀ ਵਿਸ਼ੇਸ਼ਤਾ ਹੈ। ਜੀਵਾਂ ਦੀ ਹੋਂਦ ਆਪਸ ਵਿਚ ਇਕ ਦੂਜੇ ਉਪਰ ਨਿਰਭਰ ਹੁੰਦੀ ਹੈ ਅਤੇ ਇਹੋ ਸਬੰਧ ਕਈਆਂ ਵਿਚ, ਅਤੇ ਮਨੁੱਖ ਵਿਚ ਵੀ, ਰੋਗ ਬਣ ਕੇ ਪ੍ਰਗਟ ਹੁੰਦੇ ਰਹਿੰਦੇ ਹਨ। ਮੁਕਤੀ-ਮੋਕਸ਼ ਦੀਆਂ ਗੱਲਾਂ ਵੱਖਰੀਆਂ ਅਤੇ ਸਵਰਗਾਂ ਦੇ ਸੁਪਨੇ ਵੱਖਰੇ। ਇਕ ਸੰਸਾਰ ਅੰਦਰ ਰਹਿੰਦੇ ਮਨੁੱਖ ਦੀ ਤਾਂ ਇਹੋ ਹੀ ਪ੍ਰਬਲ ਕਾਮਨਾ ਹੁੰਦੀ ਹੈ ਕਿ ਇਸ ਦਾ ਤਨ ਅਤੇ ਮਨ ਉਮਰ ਭਰ ਅਰੋਗ ਰਹਿਣ । ਰੋਗੀ ਜੀਵਨ ਇਕ ਨਰਕ ਬਣ ਜਾਂਦਾ ਹੈ ਅਤੇ ਜਿਸ ਨੂੰ ਭੋਗਣਾ ਵੀ ਬਿਗਾਨਿਆਂ ਦੇ ਆਸਰੇ ਪੈਂਦਾ ਹੈ।

ਜੋ ਕੁਝ ਵੀ ਅੱਜ ਸੱਭਿਅਕ ਸਮਝਿਆ ਜਾ ਰਿਹਾ ਹੈ ਅਤੇ ਬਹੁਮੁੱਲਾ ਹੈ, ਉਹੋ ਹੀ ਸੰਸਾਰ ਦੇ ਨਰਕ ਜਿਹੇ ਮਹੌਲ ਨੂੰ ਬਣਾਈ ਰੱਖਣ ਦਾ ਭਾਗੀਦਾਰ ਵੀ ਹੈ। ਵਿਆਪਕ ਮਾਹੌਲ ਵਿਚ ਡਾਕਟਰ ਵਧ ਰਹੇ ਹਨ, ਦਵਾਈਆਂ ਵਧ ਰਹੀਆਂ ਹਨ ਅਤੇ ਇਨ੍ਹਾਂ ਦੋਵਾਂ ਦੇ ਉਪਫਲ ਵਜੋਂ ਰੋਗ ਵੀ ਘਟਣ ਦੀ ਥਾਵੇਂ ਵਧਦੇ ਹੀ ਜਾ ਰਹੇ ਹਨ। ਇਕ ਰੋਗ ਦਾ ਕੀਤਾ ਗਿਆ ਇਲਾਜ ਕਈ ਰੋਗਾ ਦਾ ਕਾਰਨ ਬਣ ਕੇ ਰਹਿ ਜਾਂਦਾ ਹੈ। ਡਾਕਟਰੀ ਇਲਾਜ ਬਾਜ਼ਾਰੂ ਹਿਤਾਂ ਨਾਲ ਜੁੜ ਗਏ ਹਨ ਅਤੇ ਇਹ ਮਾਨਵੀ ਕਦਰਾਂ ਵਲੋਂ ਥੋਥੇ ਹੀ ਨਹੀਂ ਰਹੇ, ਸਗੋਂ ਹੋ ਗਏ ਹਨ। ਜਿਹੜੀ ਆਸ ਮਾਨਵਤਾ ਨੂੰ ਇਸ ਕਿੱਤੇ ਤੋਂ ਹੈ ਸੀ, ਉਸ ਦੇ ਸੰਕੇਤ ਲੱਭਿਆਂ ਵੀ ਅੱਜ ਨਹੀਂ ਮਿਲਦੇ।

ਆਜ ਕਿਸੀ ਕੋ ਭੀ ਦਾਅਵਾ-ਏ-ਮਸੀਹਾਈ ਨਹੀਂ ।

ਡਾਕਟਰੀ ਕਿੱਤਾ ਤਾਂ ਹੋਰਨਾਂ ਨਾਲੋਂ ਸੁਸ਼ੀਲ ਹੋਣਾ ਚਾਹੀਦਾ ਸੀ, ਈਮਾਨਦਾਰ ਹੋਣਾ ਚਾਹੀਦਾ ਸੀ, ਉਦਾਰ ਹੋਣਾ ਚਾਹੀਦਾ ਸੀ, ਪਰ ਇਹ ਤਾ ਆਦਰ, ਸਤਿਕਾਰ, ਸਨਮਾਨ ਉਪਰ ਆਪਣੇ ਅਧਿਕਾਰਾ ਦਾ ਹੀ ਤਿਆਗ ਕਰੀ ਬੈਠਾ ਹੈ। ਨਾ ਜੱਸ ਇਸ ਕਿੱਤੇ ਨਾਲ ਜੁੜਿਆ ਰਹਿ ਗਿਆ ਹੈ ਅਤੇ ਨਾ ਹੀ ਰੁਤਬਾ।

ਰੋਗ ਤਾਂ ਆਪ ਹੀ ਰੋਗੀ ਦੇ ਭੈੜੇ ਨਸੀਬ ਹੁੰਦੇ ਹਨ ਅਤੇ ਉਪਰੋਂ ਇਹ ਕਿ ਇਲਾਜ ਲਈ ਰੋਗੀ ਨੂੰ ਸਮਾਜ ਦੇ ਉਸ ਵਰਗ ਦਾ ਆਸਰਾ ਲੈਣਾ ਪੈਂਦਾ ਹੈ ਜਿਸ ਦਾ ਪੇਸ਼ਾ ਹੀ ਪੰਜਾਬੀਆਂ ਵਾਂਗ ਮਾਇਆ ਸਮੇਟਣਾ ਬਣ ਗਿਆ ਹੈ। ਇਸ ਵਰਗ ਦੀ ਨੇਕਨੀਅਤੀ ਵਿਚ ਤਦੇ ਹੀ ਕਿਸੇ ਦਾ ਵੀ ਭਰੋਸਾ ਨਹੀਂ ਰਿਹਾ। ਵਪਾਰੀਆਂ ਵਾਂਗ ਇਹ ਵਰਗ ਵੀ ਲੋਭ ਅਤੇ ਸੁਆਰਥਾਂ ਦਾ ਦਾਅਵੇਦਾਰ ਬਣਕੇ ਰਹਿ ਗਿਆ ਹੈ। ਲੋੜੋਂ ਬਿਨਾਂ ਉਪਰੇਸ਼ਨ ਹੋਣ ਲੱਗ ਪਏ ਹਨ, ਲੋੜੋਂ ਬਿਨਾਂ ਹੀ ਤਜ਼ਵੀਜ਼ ਹੋ ਰਹੀਆਂ ਹਨ ਦਵਾਈਆ ਅਤੇ ਲੋੜੋਂ ਬਿਨਾਂ ਹੀ ਰੋਗੀਆਂ ਨੂੰ ਅਪਮਾਨਜਨਕ ਅਜ਼ਮਾਇਸ਼ਾਂ ਵਿਚੋਂ ਦੀ ਲੰਘਣਾ ਪੈ ਰਿਹਾ ਹੈ। ਜਿਥੇ ਆਰਾਮ ਨਾਲ, ਸਬਰ ਉਡੀਕ ਨਾਲ, ਫਾਕੇ ਨਾਲ ਜਾਂ ਹਲਕੀ ਗਿਜ਼ਾ ਨਾਲ ਨਿਭਾ ਹੋ ਸਕਦਾ ਹੈ ਉਥੇ ਜੀਵ-ਵਿਰੋਧੀ ਦਵਾਈਆਂ ਦੇ ਅਤੇ ਹਾਰਮੋਨਾਂ ਦੇ ਕੋਰਸ ਪਿੱਛੋਂ ਕੋਰਸ ਤਜਵੀਜ਼ ਕੀਤੇ ਜਾ ਰਹੇ ਹਨ। ਸਾਰੇ ਡਾਕਟਰ ਭਾਵੇਂ ਇਹ ਨਹੀਂ ਕਰਦੇ, ਪਰ ਜਿਹੜੇ ਇਹ ਨਹੀਂ ਕਰਦੇ, ਉਨ੍ਹਾਂ ਦੇ ਨਾਂ ਹੀ ਮਹੱਲ ਉਸਰਦੇ ਹਨ ਅਤੇ ਨਾ ਹੀ ਉਨ੍ਹਾਂ ਕੋਲ ਹੋਰ ਸੁਖ-ਸਹੂਲਤਾਂ ਹੁੰਦੀਆਂ ਹਨ। ਇਨ੍ਹਾਂ ਡਾਕਟਰਾਂ ਦੀ ਸਿਆਣਪ ਅਤੇ ਇਨ੍ਹਾਂ ਦਾ ਈਮਾਨ ਹੀ ਇਨ੍ਹਾਂ ਦੀ ਮਾਇਕ ਅਸਫਲਤਾ ਦਾ ਕਾਰਨ ਬਣ ਜਾਂਦੇ ਹਨ। ਸਾਡੀ ਆਪਣੀ ਆਲਸ ਅਤੇ ਸਾਡੀ ਰਾਜਸੀ ਮੂਰਖਤਾ ਅਜਿਹੀ ਸਥਿਤੀ ਦੇ ਪਨਪਦੇ ਰਹਿਣ ਦੇ ਆਧਾਰ ਬਣ ਗਏ ਹਨ। ਆਮ ਭਲਾਈ ਵੱਲ ਜੇ ਸਰਕਾਰਾਂ ਦਾ ਧਿਆਨ ਜਾਂਦਾ ਵੀ ਹੈ ਤਦ ਸਾਲਾਨਾ ਬੱਜਟ ਵਿਚ ਅੰਕਿਤ ਕੀਤੇ ਅੰਕੜਿਆਂ ਤੋਂ ਸਿਵਾ ਇਸ ਦੇ ਕੋਈ ਹੋਰ ਅਰਥ ਨਹੀਂ ਨਿਕਲਦੇ।

ਚਲ ਰਹੀ ਹੈ ਕੁਛ ਇਸ  
ਅੰਦਾਜ਼ ਸੇ ਨਬਜ਼-ਏ-ਹਸਤੀ,  
ਦੋਨੋਂ ਆਲਮ ਕਾ ਨਸ਼ਾ  
ਟੂਟ ਰਹਾ ਹੋ ਜੈਸੇ। (ਫ਼ੈਜ਼)

ਪੈ ਚੁੱਕੀ ਇਸ ਗੰਢ ਨੂੰ ਕੀ ਖੋਲ੍ਹਿਆ ਨਹੀਂ ਜਾ ਸਕਦਾ? ਦੇਸ਼ ਦੇ ਜਿਹੇ ਜਿਹੇ ਸਮਾਜ ਦੀ ਰਚਨਾ ਹੋ ਚੁੱਕੀ ਹੈ ਅਤੇ ਜਿਹੜੇ ਟੀਚੇ ਇਸ ਦੇਸ਼ ਨੇ ਆਪਣੇ ਲਈ ਮਿਥੇ ਹਨ, ਇਨ੍ਹਾਂ ਦੇ ਸਨਮੁੱਖ ਇਸ ਸਮੱਸਿਆ ਦਾ ਸਮਾਧਾਨ ਸੰਭਵ ਨਹੀਂ ਭਾਸਦਾ। ਇਨ੍ਹੀਂ ਹਾਲੀਂ ਜੋ ਕੁਝ ਕਰਨਾ ਬਣਦਾ ਹੈ ਤਾਂ ਕੇਵਲ ਇਹ ਕਿ ਹਰ ਇਕ ਵਿਅਕਤੀ ਆਪਣੀ ਆਪਣੀ ਸੰਭਾਲ ਆਪ ਹੀ ਕਰੇ।

ਫਰਾਂਸ ਦੇ ਉੱਘੇ ਜਰਨੈਲ ਨਿਪੋਲੀਅਨ ਬਾਰੇ ਇਕ ਕਿੱਸਾ ਮਸ਼ਹੂਰ ਹੈ। ਇਕ ਲੜਾਈ ਉਪਰੰਤ, ਉਸਨੇ ਹੁਕਮ ਦਿੱਤਾ ਕਿ ਮਰੇ ਹੋਏ ਸਿਪਾਹੀਆਂ ਦੀਆਂ ਬੰਦੂਕਾਂ ਨੂੰ ਕਬਜ਼ੇ ਵਿਚ ਲੈ ਲਿਆ ਜਾਵੇ। ਨਿਪੋਲੀਅਨ ਦੇ ਮਾਨਵਤਾ ਵੱਲ ਇਸ ਕਠੋਰ ਵਤੀਰੇ ਤੋਂ ਹੁਸੜ ਕੇ ਇਕ ਹੋਰ ਜਰਨੈਲ ਨੇ ਟਕੋਰ ਕੀਤੀ "ਹੋਰ ਹਰ ਇਕ ਸ਼ੈਅ ਦੀ ਸੰਭਾਲ ਦਾ ਤਾਂ ਤੁਹਾਨੂੰ ਖਿਆਲ ਰਹਿੰਦਾ ਹੈ, ਪਰ ਮਨੁੱਖਾਂ ਦੀ ਸੰਭਾਲ ਵੱਲ ਤੁਹਾਡੇ ਵਿਚਾਰ ਕਿਉਂ ਨਹੀਂ ਜਾਂਦੇ?"

ਨਿਪੋਲੀਅਨ ਦਾ ਉਤਰ ਸੀ, "ਇਸ ਲਈ ਕਿਉਂਕਿ ਮਨੁੱਖ ਹੀ ਸੰਸਾਰ ਦੀ ਇਕ ਅਜਿਹੀ ਸ਼ੈਅ ਹੈ ਜਿਹੜੀ ਆਪਣੀ ਸੰਭਾਲ ਆਪ ਕਰਨ ਦੇ ਸਮਰੱਥ ਹੈ।"

ਪਰ ਨਿਪੋਲੀਅਨ ਨਹੀਂ ਸੀ ਜਾਣਦਾ ਕਿ ਕਈ ਵਿਅਕਤੀ ਅਜਿਹੇ ਵੀ ਹੁੰਦੇ ਹਨ ਜਿਹੜੇ ਆਪਣੀ ਹਿੱਕ ਉਪਰ ਪਏ ਬੇਰ ਨੂੰ ਮੂੰਹ ਵਿਚ ਪਾਉਣ ਲਈ ਵੀ ਹੋਰਨਾਂ ਦੇ ਆਸਰੇ ਨੂੰ ਤਾਂਘਦੇ ਰਹਿੰਦੇ ਹਨ। ਸਾਡੇ ਦੇਸ਼ ਵਿਚ ਤਾਂ ਅਜਿਹੇ ਵਿਅਕਤੀ ਬਹੁ-ਗਿਣਤੀ ਵਿਚ ਹਨ। ਆਪਣੀ ਅਰੋਗਤਾ ਨੂੰ ਬਣਾਈ ਰੱਖਣ ਦਾ ਇਹ ਆਪ ਕੋਈ ਉਪਰਾਲਾ ਨਹੀਂ ਕਰਦੇ। ਆਪਣੇ ਸਬੰਧੀ ਅਗਿਆਨਤਾ ਨੂੰ ਹੀ ਇਹ ਗਿਆਨ ਉਪਰ ਤਰਜੀਹ ਦਿੰਦੇ ਰਹਿਣ ਦੇ ਆਦੀ ਹੋ ਚੁੱਕੇ ਹਨ। ਅਗਿਆਨਤਾ ਸਦਕਾ ਹੀ ਬਹੁਤੇ ਰੋਗ ਇਹ ਸਹੇੜਦੇ ਰਹਿੰਦੇ ਹਨ। ਜੀਵਨ ਨੂੰ ਅਰੋਗ ਗੁਜ਼ਾਰਨਾ ਨਾ ਕਿਸੇ ਘਾਲਣਾ ਦੀ ਮੰਗ ਕਰਦਾ ਹੈ ਅਤੇ ਨਾ ਹੀ ਭਾਰੀ ਤਿਆਗ ਦੀ, ਫਿਰ ਵੀ ਜੇ ਇਹ ਸਾਧਾਰਨ ਵਿਅਕਤੀ ਦੀ ਪਹੁੰਚੋਂ ਬਾਹਰ ਹੈ ਤਾਂ ਕੇਵਲ ਅਗਿਆਨਤਾ ਕਾਰਨ।

ਜੀਵਨ ਨਾਲ ਜੁੜੀ ਹੋਈ ਨਿਰਾਸ਼ਤਾ ਦਾ ਇਕ ਵੱਡਾ ਭਾਗ ਅਲੋਪ ਹੋ ਜਾਵੇਗਾ ਜੇ ਇਹ ਮੰਨ ਕੇ ਚਲਿਆ ਜਾਵੇ ਕਿ ਨਿਰੋਲ ਅਰਾਮ ਹੀ ਅਰਾਮ ਸਰੀਰ ਲਈ ਹਰਾਮ ਹੁੰਦਾ ਹੈ। ਇਹ ਬਦਹਜ਼ਮੀ ਬਣ ਜਾਂਦਾ ਹੈ, ਖੱਟੇ ਡਕਾਰ ਬਣ ਜਾਂਦਾ ਹੈ, ਦਿਲ ਦਾ ਰੋਗ ਬਣ ਜਾਂਦਾ ਹੈ ਅਤੇ ਮਨ ਦੀ ਨਾ ਜਾਣ ਵਾਲੀ ਚਿੰਤਾ ਬਣ ਜਾਂਦਾ ਹੈ। ਪੈਦਲ ਚੱਲਣਾ, ਸਾਈਕਲ ਦੀ ਸਵਾਰੀ, ਪੌੜੀਆਂ ਚੜ੍ਹਨਾ, ਆਪਣੇ ਹੱਥੀਂ ਕੱਪੜੇ ਧੋਣੇ, ਘਰ ਦੀ ਸਫਾਈ ਆਪ ਕਰਨਾ, ਇਹ ਸਭ ਕਾਰਾਂ, ਲਿਫਟਾਂ ਅਤੇ ਮਸ਼ੀਨਾਂ ਦੇ ਢਾਂਚਿਆਂ ਉਪਰ ਉਠੀ ਹੋਈ ਸਭਿਅਤਾ ਨੂੰ ਭਾਵੇਂ ਪਛੜੇ ਹੋਏ ਖਬਤ ਲੱਗਣ, ਪਰ ਇਹ ਜੀਵਨ ਨੂੰ ਦੋਜ਼ਖ ਨਾ ਬਣਨ ਦੇਣ ਦੇ ਬੜੇ ਹੀ ਕਾਰਗਰ ਸਾਧਨ ਜ਼ਰੂਰ ਹਨ। ਜੇ ਇਹ ਵੀ ਜਾਣਕੇ ਚਲਿਆ ਜਾਵੇ ਕਿ ਕੀ ਖਾਣਾ ਚਾਹੀਦਾ ਹੈ ਅਤੇ ਕਿੰਨਾ ਕੁ ਖਾਣਾ ਚਾਹੀਦਾ ਹੈ ਤਦ ਭਾਵੇਂ ਕੈਂਸਰ ਤੋਂ, ਗੁਰਦੇ ਅਤੇ ਪਿੱਤੇ ਦੀਆਂ ਪਥਰੀਆ ਤੋਂ, ਗਠੀਏ ਤੋਂ ਅਤੇ ਮਿਹਦੇ ਦੇ ਨਾਸੂਰਾਂ ਤੋਂ ਵੀ ਲਾਂਭੇ ਰਹਿਣ ਨੂੰ ਸੰਭਵ ਬਣਾਇਆ ਜਾ ਸਕਦਾ ਹੈ। ਤੇ ਇਹ ਜਾਣ ਲੈਣਾ ਵੀ ਉਚਿਤ ਹੋਵੇਗਾ ਕਿ ਕੁਦਰਤੀ ਜੀਵਨ ਗੁਜ਼ਾਰਦੇ ਹੋਏ ਆਦਿ ਵਾਸੀ ਮਨੁੱਖ ਦੀ ਆਯੂ ਭਾਵੇਂ ਲੰਮੀ ਨਹੀਂ ਸੀ ਪਰ ਉਸਦੇ ਜੀਵਨ ਵਿਚ ਰੋਗ ਅੱਜ ਨਾਲੋਂ ਬਹੁਤ ਥੋੜੇ ਸਨ, ਇਸ ਲਈ ਕਿਉਂਕਿ ਉਸਦਾ ਭੋਜਨ ਲੂਣ, ਮਿੱਠੇ, ਅਤੇ ਮੱਖਣ-ਘਿਓ ਨਾਲ ਗੱਚ ਨਹੀਂ ਸੀ ਹੁੰਦਾ। ਸਾਡੇ ਵੱਡ-ਵਡੇਰਿਆਂ ਦਾ ਨਿੱਤ ਦਾ ਭੋਜਨ ਵੀ ਇਨ੍ਹਾਂ ਤਿੰਨਾਂ ਅੰਸ਼ਾਂ ਦੇ ਖੁੱਲ੍ਹੇ ਪ੍ਰਯੋਗ ਤੋਂ ਬਰੀ ਸੀ। ਤਦ ਪਕਵਾਨ ਤਿੱਥਾਂ-ਤਿਹਾਰਾਂ ਉਪਰ ਪਰੋਸੇ ਜਾਣ ਵਾਲੇ ਭੋਜਨ ਹੀ ਹੁੰਦੇ ਸਨ। ਅੱਜ ਤਾਂ, ਚਟਨੀਆਂ-ਅਚਾਰਾਂ, ਮੁਰੱਬਿਆਂ-ਜੈਮਾਂ, ਪੁਡਿੰਗਾਂ ਅਤੇ ਤਰੋਤਰ ਕੋਰਮਿਆਂ ਬਿਨਾਂ ਕੋਈ ਭੋਜਨ ਵੀ ਪਰੋਸਿਆ ਨਹੀਂ ਜਾਂਦਾ। ਹੋਟਲਾਂ ਅਤੇ ਹਲਵਾਈਆਂ ਦੀ ਗਿਣਤੀ ਵਧਦੀ ਜਾ ਰਹੀ ਹੈ ਅਤੇ ਨਾਲ ਹੀ ਸਰੀਰਾਂ ਦਾ ਮੁਟਾਪਾ ਵੀ ਅਤੇ ਅਫਰੇਵੇਂ ਵੀ। ਅੱਜ ਲੋਕ ਫਾਕਿਆਂ ਨਾਲ ਨਹੀਂ ਮਰਦੇ, ਇਹ ਮਰਦੇ ਹਨ ਤਾਂ ਵਿਤੋਂ ਬਹੁਤਾ ਖਾਣ ਨਾਲ ਜਾਂ ਫਿਰ ਵਿਤੋਂ ਵੱਧ ਪੀਣ ਨਾਲ। ਇਹ ਸਥਿਤੀ ਸਰਾਸਰ ਅਰੋਗਤਾ ਦੀ ਵਿਰੋਧਤਾ ਵਾਲੀ ਸਥਿਤੀ ਹੈ, ਜਦ ਕਿ ਅਰੋਗ ਰਹਿਣ ਲਈ ਕਰਨਾ ਇਹ ਚਾਹੀਦਾ ਹੈ ਕਿ ਖਾਧਾ ਜਾਵੇ ਤਾਂ ਸੰਜਮ-ਸਹਿਤ ਅਤੇ ਸਰੀਰ ਨੂੰ ਵਰਤਿਆ ਜਾਵੇ ਤਾਂ ਬੇਦਰਦੀ ਨਾਲ, ਸੰਜਮ-ਸਹਿਤ।

ਗਿਆਨ ਅਤੇ ਅੰਧਵਿਸ਼ਵਾਸ਼ ਦਾ ਹੋਣਾ ਤਾਂ ਚਾਹੀਦਾ ਸੀ ਉਲਟਾ ਸਬੰਧ, ਤਾਂ ਜੋ ਜਿਥੇ ਇਕ ਹੁੰਦਾ ਉਥੇ ਦੂਜਾ ਨਾ ਹੁੰਦਾ। ਪਰ ਇਹ ਹੈ ਨਹੀਂ। ਅਜਿਹੇ ਗਿਆਨਵਾਨ ਬਹੁਤ ਹਨ ਜਿਹੜੇ ਅੰਧਵਿਸ਼ਵਾਸੀ ਹਨ ਅਤੇ ਆਪੋ-ਆਪਣੇ ਅੰਧਵਿਸ਼ਵਾਸ਼ਾ ਨੂੰ ਬਣਾਈ ਰੱਖਣ ਲਈ ਨਿਕੰਮੀਆਂ ਦਲੀਲਾ ਘੜਨ ਵਿਚ ਵੀ ਇਹ ਮਾਹਿਰ ਹਨ। ਅਜਿਹੇ ਗਿਆਨਵਾਨ ਉਚੀ ਸਿੱਖਿਆ ਦੇ ਕੇਂਦਰਾਂ ਨੂੰ ਸੁਸ਼ੋਭਿਤ ਕਰ ਰਹੇ ਹਨ ਅਤੇ ਡਾਕਟਰੀ ਵਿਗਿਆਨ ਨਾਲ ਸਬੰਧ ਰਖਦੀਆਂ ਸੰਸਥਾਵਾਂ ਵਿਖੇ ਵੀ ਸਨਮਾਨੀਆਂ ਹੋਈਆਂ ਪਦਵੀਆ ਉਪਰ ਬਿਰਾਜਮਾਨ ਹਨ।

ਪਿਛਲੇ ਕੁੱਝ ਵਰ੍ਹਿਆ ਦੌਰਾਨ ਮਨੁੱਖ ਸਬੰਧੀ ਤੱਥਾਂ ਨੂੰ ਇਕ ਨਵੀਂ ਵਿਆਖਿਆ ਅਰਪਣ ਕੀਤੀ ਗਈ। ਮਨੁੱਖ ਦੇ ਜਣਨ-ਵਿਰਸੇ ਬਾਰੇ ਗਿਆਨ ਨੇ ਮਨੁੱਖੀ ਹੋਂਦ ਨੂੰ ਇਕ ਨਵੇਂਪਣ ਨਾਲ ਨਿਵਾਜਿਆ ਹੈ। ਇਸਦੇ ਬਾਵਜੂਦ, ਪਰ ਰੋਗਾਂ ਦਾ ਇਲਾਜ ਕਰਦੇ ਡਾਕਟਰ ਆਪਣੀਆਂ ਕਰਨੀਆਂ ਵਿਚ ਟੱਸ ਤੋਂ ਮੱਸ ਨਹੀਂ ਹੋਏ। ਇਸ ਤੱਥ ਦੇ ਬਾਵਜੂਦ ਵੀ ਕਿ ਕੋਈ ਵੀ ਦੋ ਵਿਅਕਤੀ, ਆਪਣੇ ਸਰੀਰ ਦੀ ਬਣਤਰ ਵਿਚ ਜਾਂ ਸਰੀਰ ਦੀ ਕ੍ਰਿਆ ਵਿਚ ਇਕੋ ਜਿਹੇ ਨਹੀਂ ਹੁੰਦੇ, ਰੋਗਾਂ ਦਾ ਇਲਾਜ ਅਜ ਵੀ ਸਭਨਾਂ ਰੋਗੀਆਂ ਨੂੰ ਇਕੋ ਰੱਸੇ ਨੂੜ ਕੇ ਕੀਤਾ ਜਾ ਰਿਹਾ ਹੈ। ਹਾਰਮੋਨਾਂ ਦਾ ਪ੍ਰਯੋਗ ਇਸ ਗੱਲ ਨੂੰ ਜਾਣ ਲੈਣ ਦੇ ਬਾਵਜੂਦ ਵੀ ਹੋ ਰਿਹਾ ਹੈ ਕਿ ਇਨ੍ਹਾਂ ਦਾ ਸਰੀਰਾਂ ਉਪਰ ਅਣਚਾਹਿਆ ਪ੍ਰਭਾਵ ਹੋਰਨਾਂ ਦਵਾਈਆਂ ਦੇ ਟਾਕਰੇ ਵਧੇਰੇ ਪੈਂਦਾ ਹੈ। ਕੀਤੇ ਗਏ ਇਕ ਅਧਿਐਨ ਨੇ ਤਾਂ ਹਾਰਮੋਨੀ ਆਧਾਰ ਵਾਲੀਆਂ ਦਵਾਈਆ ਨੂੰ ਹੀ ਲਹੂ-ਦਬਾਓ ਨਾਲ ਸਬੰਧ ਰੱਖਦੇ ਅਤੇ ਨਿਤਪ੍ਰਤੀ ਵਧਦੇ ਜਾ ਰਹੇ ਵਿਗਾੜਾਂ ਦਾ ਕਰਤਾ ਮੰਨਿਆ ਹੈ।

ਹੋਰਨਾਂ ਕਿੱਤਿਆਂ ਵਿਚ ਤਾਂ ਕੇਵਲ ਗਿਆਨ ਅਤੇ ਨਿਪੁੰਨਤਾ ਦਾ ਮੁੱਲ ਪੈਂਦਾ ਹੈ, ਪਰ ਡਾਕਟਰੀ ਕਿੱਤੇ ਵਿਚ ਅਗਿਆਨਤਾ ਅਤੇ ਅਨਾੜੀਪਣ ਵੀ ਬਿਨਾਂ ਮੁੱਲੋਂ ਨਹੀਂ ਰਹਿੰਦੇ। ਇਥੇ ਕੁਸ਼ਲਤਾ ਦੀ ਨਹੀਂ, ਸਰਟੀਫਿਕੇਟ ਦੀ ਲੋੜ ਹੁੰਦੀ ਹੈ, ਕਾਰਜ-ਕੁਸ਼ਲਤਾ ਤਾਂ ਔਝੜ ਔਝੜ ਇਲਾਜ ਕਰਦਿਆ ਆਪਣੇ ਆਪ ਆ ਹੀ ਜਾਂਦੀ ਹੈ।

ਮਨੁੱਖ ਵੀ ਹੋਰਨਾਂ ਜਿਹਾ ਹੀ ਇਕ ਜੀਵ ਹੈ ਅਤੇ ਇਹ ਵੀ ਵਿਕਾਸ ਰਾਹੀਂ ਹੀ ਹੋਂਦ ਵਿਚ ਆਇਆ ਸੀ। ਇਹ ਵੀ ਹੋਰਨਾਂ ਵਾਂਗ, ਹਾਲ ਦੀ ਘੜੀ, ਅਪੂਰਨ ਹੀ ਹੈ। ਇਸ ਦੀ ਬਣਤਰ ਵਿਚ ਕਈ ਭਾਰੀ ਨੁਕਸ ਹਨ। ਇਸਦੇ ਕੁਝ ਅੰਗ ਤਾਂ ਨਿਪੁੰਨ ਹਨ ਪਰ ਕੁਝ ਅਜਿਹੇ ਵੀ ਹਨ ਜਿਹੜੇ ਹਾਲੀਂ ਵੀ ਅੱਧੋਰਾਣੇ ਹਨ। ਜੇ ਮਨੁੱਖ ਦਾ ਦਿਲ ਨਿਪੁੰਨਤਾ ਦੀ ਸਿਖਰ ਛੋਹ ਰਿਹਾ ਹੈ ਤਦ ਇਸ ਦਾ ਦਿਮਾਗ, ਗੁੰਝਲਦਾਰ ਹੁੰਦਾ ਹੋਇਆ ਵੀ, ਦੁਆਲੇ ਨਾਲ ਸੁਮੇਲਤਾ ਲੱਭਣ ਲਈ ਹਾਲੀਂ ਟਿੱਲ ਹੀ ਲਾ ਰਿਹਾ ਹੈ। ਸਿੱਧੇ ਖਲੋਣ ਨਾਲ ਜੁੜੀਆਂ ਸਮੱਸਿਆਵਾਂ ਨਾਲ ਹਾਲੀਂ ਵੀ ਮਨੁੱਖ ਜਿੱਚ ਹੁੰਦਾ ਰਹਿੰਦਾ ਹੈ ਅਤੇ ਸੰਘ ਵਿਚ ਹਵਾ ਨਾਲੀ ਦੇ ਅਤੇ ਪਾਚਨ ਨਾਲੀ ਦੇ ਰਾਹਾਂ ਦੇ ਆਪਸ ਵਿਚ ਮਿਲ ਜਾਣ ਨਾਲ ਉਤਪੰਨ ਹੁੰਦੀਆ ਰਹਿੰਦੀਆ ਸਮੱਸਿਆਵਾ ਇਸ ਨਾਲੋਂ ਵੱਖ। ਸੌ ਖਰਬ ਸੈਲਾਂ ਰਾਹੀਂ ਉਸਰਿਆ ਹੋਇਆ ਮਨੁੱਖ ਦਾ ਸਰੀਰ ਵਿਰੋਧਤਾਵਾਂ ਦੀ ਇਕ ਬੱਝੀ ਹੋਈ ਪੋਟਲੀ ਵਾਂਗ ਹੈ। ਇਸ ਦੇ ਅੰਦਰ ਵੀ ਅਸ਼ਾਂਤੀ ਬਣੀ ਹਿੰਦੀ ਹੈ ਅਤੇ ਬਾਹਰੋਂ ਇਸ ਉਪਰ ਪੈ ਰਹੇ ਪ੍ਰਭਾਵ ਵੀ ਸੁਖਾਵੇਂ ਨਹੀਂ ਹੁੰਦੇ। ਇਹ ਸਥਿਤੀ ਰੋਗਾਂ ਦੇ ਉਤਪੰਨ ਹੁੰਦੇ ਰਹਿਣ ਲਈ ਬੜੀ ਹੀ ਅਨੁਕੂਲ ਸਥਿਤੀ ਹੈ।

ਜਿਹੜੇ ਰੋਗ ਜਮਾਂਦਰੂ ਹਨ ਅਤੇ ਜ਼ੀਨਾਂ ਅੰਦਰਲੇ ਨੁਕਸਾਂ ਕਾਰਨ ਉਤਪੰਨ ਹੁੰਦੇ ਹਨ, ਇਨ੍ਹਾਂ ਨਾਲ ਤਾਂ ਉਮਰ ਭਰ ਨਿਭਾਉਣਾ ਪੈਂਦਾ ਹੈ। ਦਵਾਈਆਂ ਲਿਆਂ ਇਨ੍ਹਾਂ ਤੋਂ ਛੁਟਕਾਰਾ ਨਹੀਂ ਪਾਇਆ ਜਾ ਸਕਦਾ, ਪਰ ਇਨ੍ਹਾਂ ਦੇ ਅਸੁਖਾਵੇਂ ਪ੍ਰਭਾਵ ਨੂੰ ਫਿੱਕਾ ਜ਼ਰੂਰ ਕੀਤਾ ਜਾ ਸਕਦਾ ਹੈ।

ਦੂਜੀ ਪ੍ਰਕਾਰ ਦੇ, ਲਾਗ ਕਾਰਨ ਉਤਪੰਨ ਹੋਣ ਵਾਲੇ ਰੋਗਾਂ ਦਾ ਇਲਾਜ ਦਵਾਈਆਂ ਰਾਹੀਂ ਸੰਭਵ ਹੈ। ਪਰ ਇਨ੍ਹਾਂ ਇਲਾਜਾਂ ਦੀ ਵਿਉਂਤ ਵਿਚ ਵੀ ਸਿਆਣਪ ਨਹੀਂ ਵਰਤੀ ਜਾ ਰਹੀ। ਸਰੀਰ ਅੰਦਰ ਰੋਗ ਕਿਧਰੇ ਹੁੰਦਾ ਹੈ ਪਰ ਇਲਾਜ ਕਿਧਰੇ ਹੋਰ ਕੀਤਾ ਜਾ ਰਿਹਾ ਹੁੰਦਾ ਹੈ, ਇਲਾਜ ਰਾਹੀਂ ਰੋਗ ਨੂੰ ਘੱਟ ਅਤੇ ਰੋਗ ਤੋਂ ਉਤਪੰਨ ਹੋਣ ਵਾਲੇ ਸੰਕੇਤਾਂ ਨੂੰ ਪਛਾੜਨ ਦੇ ਯਤਨ ਵਧੇਰੇ ਕੀਤੇ ਜਾਂਦੇ ਹਨ, ਹਾਲਾਂਕਿ ਇਹ ਸੰਕੇਤ ਸਰੀਰ ਵਲੋਂ ਰੋਗ ਤੋਂ ਆਪਣਾ ਬਚਾਓ ਕਰਨ ਲਈ ਅਪਣਾਏ ਗਏ ਸਾਧਨ ਹੁੰਦੇ ਹਨ।

ਤਾਪ ਦਾ ਚੜ੍ਹਨਾ, ਖੰਘ-ਖਾਂਸੀ ਦਾ ਆਉਣਾ, ਜੀਅ ਦਾ ਕੱਚਾ ਹੋਣਾ, ਚੱਕਰ ਆਉਣੇ, ਉਲਟੀਆਂ-ਉਛਾਲੀਆਂ ਆਉਣੀਆਂ, ਇਹ ਸਭ ਹੀ ਸਰੀਰ ਦੇ ਆਪਣੇ ਬਚਾਓ ਲਈ ਅਤੇ ਜੀਵਾਣੂਆਂ ਵਿਰੁਧ ਜੂਝਣ ਲਈ ਅਪਣਾਏ ਗਏ ਸਾਧਨ ਹੁੰਦੇ ਹਨ। ਇਹ ਤਦ ਹੀ ਪ੍ਰਗਟ ਹੁੰਦੇ ਹਨ ਜਦ ਕੋਈ ਨਾ ਕੋਈ ਪਰਾਇਆ ਜੀਵ ਸਰੀਰ ਅੰਦਰ ਜ਼ੋਰੋ-ਜ਼ੋਰੀ ਪ੍ਰਵੇਸ਼ ਕਰ ਗਿਆ ਹੁੰਦਾ ਹੈ। ਠੰਡੇ ਨਾਲੋਂ ਭਖੇ ਸਰੀਰ ਲਈ ਓਪਰੇ ਜੀਵਾਂ ਨੂੰ ਪਛਾੜਨਾ ਸਹਿਲ ਹੁੰਦਾ ਹੈ। ਖੰਘ ਰਾਹੀ ਸਰੀਰ ਫੇਫੜਿਆਂ ਵਿਚ ਚਲੇ ਗਏ ਅਣਚਾਹੇ ਮੁਆਦ ਨੂੰ ਬਾਹਰ ਕੱਢ ਰਿਹਾ ਹੁੰਦਾ ਹੈ। ਸਰੀਰ ਦੀ ਕ੍ਰਿਆ ਵਿਚ ਪੈ ਰਿਹਾ ਵਿਘਨ ਪੀੜ ਬਣ ਕੇ ਉਭਰਦਾ ਹੈ। ਇਹ ਵਿਘਨ ਸੱਟ-ਫੇਟ ਕਾਰਨ ਵੀ ਹੋ ਸਕਦਾ ਹੈ ਅਤੇ ਕਿਟਾਣੂਆਂ ਦੀ ਲਾਗ ਕਾਰਨ ਵੀ। ਸਰੀਰ ਦੇ ਕਿਸੇ ਅੰਗ ਵਿਚ ਆਈ ਸੋਜ ਦੇ ਅਰਥ ਹੁੰਦੇ ਹਨ ਕਿ ਸਰੀਰ ਨੂੰ ਇਸ ਅੰਗ ਦੀ ਹਿੱਲਜੁਲ ਪ੍ਰਵਾਨ ਨਹੀਂ। ਅਜਿਹੇ ਅੰਗ ਨੌਂ-ਬਰ-ਨੌਂ ਹੋਣ ਵਿਚ ਸਮਾਂ ਭਾਂਵੇਂ ਲੱਗ ਜਾਵੇ, ਪਰ ਸਰੀਰ ਦੇ ਆਪਣੇ ਹੀ ਯਤਨਾਂ ਨਾਲ ਇਹ ਨੌਂ-ਬਰ-ਨੌਂ ਹੋ ਜ਼ਰੂਰ ਜਾਂਦਾ ਹੈ।

ਪੀੜ, ਖੰਘ ਜਾਂ ਤਾਪ ਆਪਣੇ ਆਪ ਵਿਚ ਰੋਗ ਨਹੀਂ ਹੁੰਦੇ, ਇਹ ਤਾਂ ਰੋਗ ਕਾਰਨ ਉਤਪੰਨ ਹੋ ਰਹੇ ਸੰਕੇਤ ਹੁੰਦੇ ਹਨ ਅਤੇ ਜਦ ਜਦ ਵੀ ਇਹ ਸੰਕੇਤ ਸਰੀਰ ਅੰਦਰ ਉਤਪੰਨ ਹੋਂਦੇ ਹਨ, ਅਸੀਂ ਤਦ ਤਦ ਬਿਨਾਂ ਉਡੀਕਿਆਂ, ਬਿਨਾਂ ਹੋਰ ਸਮਾਂ ਗੁਆਇਆਂ ਇਨ੍ਹਾਂ ਦੇ ਇਲਾਜ ਲਈ ਡਾਕਟਰਾਂ ਦੇ ਬੂਹਿਆਂ ਉਪਰ ਜਾ ਖਲੋਂਦੇ ਹਾਂ। ਤੇਜ਼ ਦਵਾਈਆਂ ਰਾਹੀਂ ਤਦ ਇਨ੍ਹਾਂ ਦਾ ਇਲਾਜ ਆਰੰਭ ਹੋ ਜਾਂਦਾ ਹੈ ਅਤੇ ਸਰੀਰ ਦੇ ਆਪਣੇ ਬਚਾਓ ਲਈ ਉਪਜਾਏ ਜਾ ਰਹੇ ਸਾਧਨਾਂ ਦੀ ਵਿਰੋਧਤਾ ਕਰਦੇ ਹੋਏ ਆਪ ਹੀ ਰੋਗੀ ਵਿਵਸਥਾ ਨੂੰ ਬਣਾਈ ਰੱਖਣ ਦਾ ਹੀਲਾ ਬਣਦੇ ਰਹਿੰਦੇ ਹਾਂ। ਸਰੀਰ ਇਕ ਤਾਂ ਰੋਗ ਨਾਲ ਪਹਿਲੋਂ ਹੀ ਨਿਢਾਲ ਹੋਇਆ ਹੁੰਦਾ ਹੈ, ਦੂਜੇ ਅਸੀਂ ਰੋਗੀ ਆਪ ਵੀ ਇਸ ਦੇ ਰੋਗ ਤੋਂ ਨਵਿਰਤ ਹੋਣ ਦੇ ਉਪਰਾਲਿਆਂ ਵਿਚ ਔਕੜਾਂ ਖੜ੍ਹੀਆਂ ਕਰਨ ਲੱਗ ਪੈਂਦੇ ਹਾਂ।

ਗਰਭਵਤੀ ਦਾ ਜਦ ਜੀਅ ਕੱਚਾ ਹੁੰਦਾ ਹੈ, ਇਹ ਇਸ ਕਰ ਕੇ ਹੁੰਦਾ ਹੈ ਕਿਉਂਕਿ ਇਸ ਸਮੇਂ ਗਰਭ ਅੰਦਰ ਪਲ ਰਹੇ ਬੱਚੇ ਦੇ ਅੰਗਾਂ ਦਾ ਫੁਟਾਰਾ ਹੋ ਰਿਹਾ ਹੁੰਦਾ ਹੈ। ਕੱਚੇ ਹੋ ਰਹੇ ਜੀਅ ਦੇ ਇਲਾਜ ਦੇ ਇਹੋ ਅਰਥ ਨਿਕਲਣਗੇ ਕਿ ਬੱਚੇ ਵਿਚ ਅੰਗਾਂ ਦੇ ਹੋ **ਰਹੇ ਫੁਟਾਰੇ** ਦੀ ਉਲੰਘਣਾ ਕੀਤੀ ਜਾਵੇ। ਅਜਿਹੇ ਇਲਾਜ ਨੂੰ ਕਿੱਥੋਂ ਤੱਕ **ਉਚਿਤ ਮੰਨਿਆ** ਜਾ ਸਕਦਾ ਹੈ? ਮਨ ਦਾ ਸੰਸੇ ਅਤੇ ਫਿਕਰਾਂ ਵਿਚ ਉਲਝ **ਜਾਣ ਦਾ** ਇਹ ਮਨਸ਼ਾ ਹੁੰਦਾ ਹੈ ਕਿ ਸਰੀਰ ਨੂੰ ਸਿਰ ਉਪਰ ਖਲੋਤੇ **ਖਤਰੇ ਨਾਲ** ਜੂਝਣ ਲਈ ਅਗੇਤਰਾ ਹੀ ਤਿਆਰ ਕਰ ਦਿਤਾ ਜਾਵੇ। **ਅਜਿਹਾ ਮਾਨਸਿਕ** ਵਤੀਰਾ ਕਈ ਵਾਰ ਝੂਠੇ ਖਟਕੇ ਤੋਂ ਅਤੇ ਬਿਨਾਂ ਸੰਕਟੋਂ **ਉਤਪੰਨ** ਹੋ ਜਾਂਦਾ ਹੈ। ਪਰ ਇਸ ਦਾ ਇਲਾਜ ਅਫੀਮੀ ਅਸਰ ਵਾਲੀਆ ਦਵਾਈਆਂ ਰਾਹੀਂ ਨਹੀਂ, ਸਗੋਂ ਦਲੀਲਾਂ ਰਾਹੀਂ ਹੋਣਾ ਚਾਹੀਦਾ ਹੈ। ਮਨੁੱਖ ਦੇ ਮਨ ਦੇ ਡਰ ਅਤੇ ਭੈ ਇਸ ਖਤਰੇ ਤੋਂ ਬਚਾਓ ਦੇ ਸਾਧਨ ਹੁੰਦੇ ਹਨ ਅਤੇ ਜਿਹੜੇ ਵਿਅਕਤੀ ਇਸ ਸਾਧਾਰਨ ਪ੍ਰੀਕ੍ਰਿਆ ਲਈ ਸੰਵੇਦਨਸ਼ੀਲ ਨਹੀਂ ਹੁੰਦੇ, ਉਹ ਜਾਂ ਤਾਂ ਜੇਲ੍ਹਾਂ ਵਿਚ ਮਿਲਦੇ ਹਨ ਅਤੇ ਜਾਂ ਫਿਰ ਹਾਦਸਿਆਂ ਉਪਰੰਤ ਹਸਪਤਾਲਾਂ ਦੇ ਐਮਰਜੰਸੀ ਵਾਰਡਾਂ ਵਿਚ।

ਵਿਕਾਸ ਰਾਹੀਂ ਮਨੁੱਖੀ ਸਰੀਰ ਨੂੰ ਅਰਪਣ ਹੋਏ ਇਨ੍ਹਾਂ ਵਰਦਾਨਾ ਦੀ ਇਲਾਜ ਰਾਹੀਂ ਵਿਰੋਧਤਾ ਦੇ ਭਾਵ ਆਪਣੇ ਆਪ ਨਾਲ ਕੀਤੀ ਜਾ ਰਹੀ ਵਧੀਕੀ ਦੇ ਹੁੰਦੇ ਹਨ। ਉਦਾਹਰਣਾਂ ਰਾਹੀਂ ਇਸ ਤੱਥ ਨੂੰ ਹੋਰ ਵੀ ਸਪਸ਼ਟ ਕੀਤਾ ਜਾ ਸਕਦਾ ਹੈ।

ਜਦ ਵੀ ਸਰੀਰ ਕਿਸੇ ਲਾਗ ਦੀ ਲਪੇਟ ਵਿਚ ਆ ਜਾਂਦਾ ਹੈ ਤਦ ਲਹੂ ਅੰਦਰਲਾ ਲੋਹਾ ਸਿਮਟ ਕੇ ਜਿਗਰ ਅੰਦਰ ਇਕੱਠਾ ਹੋਣ ਲੱਗ ਪੈਂਦਾ ਹੈ। ਇਹ ਇਸ ਲਈ, ਤਾਂਜੋ ਸਰੀਰ ਅੰਦਰ ਪ੍ਰਵੇਸ਼ ਕਰ ਚੁੱਕੇ ਜੀਵਾਣੂ ਇਸ ਨੂੰ ਵਰਤ ਨਾ ਸਕਣ। ਇਸ ਸਮੇਂ ਸਰੀਰ ਦੀ ਕੀਤੀ ਗਈ ਜਾਂਚ ਤੋਂ ਇਸ ਅੰਦਰ ਲੋਹੇ ਦੀ ਘਾਟ ਬਾਰੇ ਪ੍ਰਭਾਵ ਪੈਣਾ ਸੁਭਾਵਿਕ ਹੀ ਹੈ। ਸਰੀਰ ਦੀ ਘਾਟ ਪੂਰੀ ਕਰਨ ਲਈ ਜੇ ਇਸ ਸਮੇਂ ਖਣਿਜ ਦਾ ਪ੍ਰਯੋਗ ਕੀਤਾ ਜਾਵੇ ਤਦ ਇਹ ਸਰੀਰ ਨਾਲੋਂ ਇਸ ਅੰਦਰ ਪਲ ਰਹੇ ਜੀਵਾਣੂਆਂ ਦੇ ਵਧੇਰੇ ਕੰਮ ਆਵੇਗਾ। ਇਸ ਤੱਥ ਦੇ ਆਧਾਰ ਉਤੇ ਇਹ ਜਾਣ ਲੈਣਾ ਕਠਿਨ ਨਹੀਂ ਕਿ ਰੋਗੀ ਦੀ ਭਲਾਈ ਦਵਾਈ ਲੈਣ ਵਿਚ ਹੁੰਦੀ ਹੈ ਜਾਂ ਦਵਾਈ ਨਾ ਲੈਣ ਵਿਚ। ਮਰੋੜਾਂ ਤੋਂ ਛੁਟਕਾਰਾ ਪਾਉਣ ਲਈ ਕੀਤੇ ਜਾਂਦੇ ਸਾਡੇ ਯਤਨ ਵੀ ਇਸੇ ਵਰਗ ਵਿਚ ਆ ਜਾਂਦੇ ਹਨ। ਮਰੋੜ ਆਂਦਰਾਂ ਅੰਦਰ ਇਕੱਤਰ ਹੋਏ ਵਿਹੁਲੇ ਮੁਆਦ ਨੂੰ ਸਰੀਰ ਦੇ ਲਹੂ ਅੰਦਰ ਸਮਾਉਣੋਂ ਰੋਕਣ ਦਾ ਸਾਧਨ ਹੁੰਦੇ ਹਨ ਅਤੇ ਇਨ੍ਹਾਂ ਕਰ ਕੇ ਹੀ ਇਹ ਮੁਆਦ ਆਪਣੇ ਆਪ ਸਰੀਰੋਂ ਬਾਹਰ ਨਿਕਲਦਾ ਰਹਿੰਦਾ ਹੈ। ਮਰੋੜਾਂ ਨੂੰ ਰੋਕਣ ਦੇ ਅਰਥ ਹੁੰਦੇ ਹਨ ਵਿਹੁਲੇ ਮੁਆਦ ਦੀ ਸਰੀਰ ਅੰਦਰਲੀ ਹੋਂਦ ਨੂੰ ਬਣਾਈ ਰੱਖਣਾ।

ਰੋਗਾਂ ਤੋਂ ਉਪਜਦੇ ਸੰਕੇਤਾਂ ਦਾ ਇਲਾਜ ਨਾ ਕਰਨ ਦੀ ਉਪਰੋਕਤ ਸਲਾਹ ਕੇਵਲ ਉਨ੍ਹਾਂ ਵਿਅਕਤੀਆਂ ਲਈ ਉਚਿਤ ਹੈ ਜਿਹੜੇ ਭਲੀ ਤਕਦੀਰ ਨੂੰ ਦਾਇਮੀ ਰੋਗਾਂ ਤੋਂ ਮੁਕਤ ਹਨ। ਅਜਿਹੇ ਵਿਅਕਤੀਆਂ ਲਈ ਸਾਧਾਰਨ ਲਾਗ ਕਦੀ ਵੀ ਇਸ ਹੱਦ ਤਕ ਗੰਭੀਰ ਨਹੀਂ ਹੁੰਦੀ ਜਿਸ ਨੂੰ ਸੂਝ-ਸੰਜਮ ਨਾਲ ਖਾਧਿਆਂ-ਪੀਤਿਆਂ ਅਤੇ ਆਰਾਮ ਕੀਤਿਆਂ ਸੁਧਾਰਿਆ ਨਾ ਜਾ ਸਕਦਾ ਹੋਵੇ। ਬਹੁਤੇ ਡਾਕਟਰੀ ਇਲਾਜ ਰੋਗ ਤੋਂ ਛੁਟਕਾਰੇ ਦੀ ਥਾਵੇਂ ਸੰਭਾਵਨਾਵਾਂ ਨੂੰ ਮੁੱਖ ਰੱਖ ਕੇ ਕੀਤੇ ਜਾਂਦੇ ਹਨ। ਕਿੰਨੀ ਗਲਤ ਗੱਲ ਹੈ ਇਹ। ਸੱਚ ਤਾਂ ਇਹ ਹੈ ਕਿ ਜੀਵਨ ਹੁੰਦਾ ਹੀ ਹੈ ਸੰਭਾਵਨਾਵਾਂ ਦੀ ਪੰਡ। ਇਸ ਪ੍ਰਕਾਰ ਤਾਂ ਮਨੁੱਖ ਦਾ ਸਮੁੱਚਾ ਜੀਵਨ ਹੀ ਇਕ ਲਗਾਤਾਰ ਕੀਤਾ ਜਾ ਰਿਹਾ ਇਲਾਜ ਬਣ ਕੇ ਰਹਿ ਜਾਵੇਗਾ। ਮਨੁੱਖ ਦੇ ਭਵਿੱਖ ਵੱਲ ਅਪਣਾਈ ਗਈ ਅਜਿਹੀ ਬੀਮਾਰ ਭਾਵਨਾ ਉਚਿਤ ਨਹੀਂ। ਜੀਵਨ ਵੱਲ ਸੁਆਸਥ ਜਾਂ ਸੰਤੁਲਤ ਭਾਵਨਾ ਤਾਂ ਇਕ ਅਜਿਹੀ ਆਸ ਹੁੰਦੀ ਹੈ ਜਿਹੜੀ ਦਰਸਾਏ ਕਿ :-

ਦਰਦ ਥੰਮ ਜਾਏਗਾ, ਜ਼ਖਮ ਭਰ ਜਾਏਗਾ;
ਦਿਨ ਨਿਕਲ ਆਏਗਾ, ਅੰਬਰ ਖੁੱਲ ਜਾਏਗਾ। ( ਫੈਜ਼ )

ਨੋਟ:
ਇਹ ਮੈਗਜ਼ੀਨ ਡਾਇਰੈਕਟਰ ਸਿੱਖਿਆ ਵਿਭਾਗ, ਪੰਜਾਬ, ਚੰਡੀਗੜ੍ਹ ਦੇ ਹੁਕਮ ਨੰ:4/ 93 ਐਡੀਟਰ, ਪੰਜਾਬ ਚੰਡੀਗੜ੍ਹ ਦੇ 17.1.94 ਅਧੀਨ ਰਾਜ ਦਿਆਂ ਸਾਰੀਆਂ ਵਿੱਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।



# ਪਿੰਡ ਦੀ ਸੱਥ 'ਚੋਂ

ਐਸ ਬਰਜਿੰਦਰ

**ਕਰਨੈਲ** : ਓਏ ! ਔਹ ਤੇਜੂ ਬਾਣੀਆ ਕਿਵੇਂ ਡਿੱਕ-ਡੋਲੇ ਜੇ ਖਾਂਦਾ ਆਉਂਦਾ। ਇਹ ਤਾਂ ਮੇਰੇ ਪੁੱਤ ਦਾ ਇਕ ਮਿੰਟ ਨੀਂ ਹੱਟੀਓਂ ਉਠਦਾ ਹੁੰਦਾ। ਬਾਹਲ੍ਹਾ ਪੈਸੇ ਦੀ ਪੀਰ ਐ ਪਤੰਦਰ, ਮਜਾਲ ਐ ਏਹਨੇ ਆਵਦੇ ਟੱਬਰ ਤੇ ਜੁਆਕਾ ਨੂੰ ਕੋਈ ਚੱਜ ਦਾ ਖਾਣ-ਹੰਢਾਉਣ ਨੂੰ ਦਿੱਤਾ ਹੋਵੇ। ਨਿੱਤ-ਰੋਜ ਮੂੰਗੀ ਦੀ ਦਾਲ ਖਾ-ਖਾ ਕੇ ਈ ਢਿੱਡ ਵਧਾਈ ਜਾਂਦੇ ਆ ਮਹਾਜਨ। ਗੰਡੜੀ ਜੀ ਪਤਾ ਨੀਂ ਕੀ ਬੰਨੀ ਆਉਂਦਾ ਪਤੰਦਰ !

**ਸਿਮਰਾ** : ਓਏ ਘਰ ਦੇ ਕਲੇਸ਼ ਦਾ ਸਤਾਇਆ ਬਾਣੀਆ ਕਿਸੇ ਮਾਤਾ-ਮੂਤਾ ਦੇ ਗਿਆ ਹੋਊ ਪਹਾੜਾਂ 'ਚ। ਦੇਖ ਕਿਵੇਂ ਗੋਬੜ ਜੀ ਬੜਕਾਉਂਦਾ ਆਉਂਦਾ। ਬਈ ਬਾਣੀਆ ਐਨਾ ਦਾਤਰ ਮੈ ਨੀਂ ਕਦੀ ਦੇਖਿਆ ਸੀ, ਵੇਖ ਲੈ ਜਦੋਂ ਏਹਨੇ ਆਕੇ ਪਿੰਡ 'ਚ ਛੋਟੀ ਜਿਹੀ ਹੱਟੀ ਜੀ ਖੋਲ੍ਹੀ ਤਾਂ ਲੋਕ ਕਿਹਾ ਕਰਨ ਏਹਦਾ ਕੀ ਕੰਮ ਚੱਲਣਾ, ਬੱਸ ਭੱਜ ਜੂ ਦੋ ਚਾਰ ਦਿਨਾਂ 'ਚ। ਪਰ ਏਸ ਬਾਣੀਏ ਨੇ ਐਸੇ ਪੈਰ ਗੱਡੇ ਵੇਖ ਲੈ ਹੁਣ ਸਾਰੇ ਪਿੰਡ ਨੂੰ ਕਰਜ਼ਾਈ ਕਰੀ ਫਿਰਦਾ। ਕਿਧਰੇ ਪੈਲੀ ਲੈ ਲੀ ! ਵੱਡੇ ਮੁੰਡੇ ਨੂੰ ਡੇਅਰੀ ਖੋਲਤੀ ! ਬਾਣੀਏ ਦੇ ਸਾਲੇ ਦੇ 'ਕਰਮ' ਈ ਤੇਜ਼ ਐ !

**ਜਗਸੀਰ** : ਕਰੀ ਫਿਰਦਾ ਕਰਜ਼ਾਈ ਪਿੰਡ ਨੂੰ ਸੁਆਹ ਸੱਤਾਂ ਚੁੱਲਿਆਂ ਦੀ ! ਏਹੋ ਜਿਹੇ ਸ਼ਾਹਪੁਣੇ ਨੂੰ ਕੀ ਫੂਕਣਾ ! ਜਦੋਂ ਬੰਦੇ ਨੂੰ ਘਰੇ ਸੁਖ-ਚੈਨ ਨਾ ਮਿਲੇ। ਓ ਕਹਿੰਦੇ ਹੁੰਦੇ ਆ ਨਾ ਅਖੇ 'ਭੱਠ ਪਵੇ ਸੋਨਾ ਜਿਹੜਾ ਕੰਨਾ ਨੂੰ ਖਾਵੇ'। ਓਏ ਐਹੋ-ਜਿਹੀ ਠੱਗੀ-ਠੋਰੀ ਨਾਲੋਂ ਤਾਂ ਬੰਦਾ ਥੋੜਾ ਖਾ ਲੈ !

**ਕਰਨੈਲ** : ਓਏ ਜੇਹੋ ਜੀ ਬਾਣੀਆਂ ਗਰੀਬ-ਗੁਰਬੇ ਦੀ ਛਿੱਲ ਪੱਟਦਾ ਓਹੋ ਜਿਹਾ ਭੁਗਤੀ ਵੀ ਜਾਂਦੈ ! ਘਰ ਦੇ ਜੀਆਂ ਨੇ ਕਦੇ ਚੱਜ ਨਾਲ ਸੌਂ ਕੇ ਦੇਖਿਆ ਨਹੀਂ ਹੋਣਾ, ਦੂਜੇ-ਤੀਜੇ ਦਿਨ ਘਰੇ ਕੱਪੜਿਆਂ ਨੂੰ ਅੱਗ ਲੱਗੀ ਰਹਿੰਦੀ ਐ, ਕਦੇ ਡਲੇ (ਰੋੜੇ) ਵੱਜਣ ਲੱਗ ਪੈਂਦੇ ਆ, ਕਦੇ ਖੂਨ ਦੇ ਛਿੱਟੇ ਡਿੱਗਣ ਲੱਗ ਪੈਂਦੇ ਆ, ਓ ਜਿਹੋ-ਜਿਹੀਆਂ ਕੋਈ ਕਿਸੇ ਨਾਲ ਕਰੂਗਾ ਓਹੋ ਜਿਹੀਆਂ ਭਰੂਗਾ ਹੋਰ 'ਸੁਰਗ-ਨਰਕ' ਕਹੀਨੂੰ ਆਂਹਦੇ ਆ, ਆਹੀ ਸੁਰਗ-ਨਰਕ ਐ।

**ਸਿਮਰਾ** : ਬਾਣੀਏ ਕੋਲ ਕਿਸੇ ਚੀਜ਼ ਦੀ ਕਮੀ ਐ ਭਲਾਂ ! ਕਹਿੰਦੇ ਤੋਂ ਕਹਾਉਂਦੇ ਸਿਆਣਿਆਂ ਨੂੰ ਘਰੇ ਸੱਦ-ਸੱਦ ਕੇ 'ਲਾਜ ਕਰਾਇਆ, ਮਾਤਾ ਦੇ ਜਗਰਾਤੇ ਵੀ ਕਰਵਾਏ ਪਰ ਸ਼ੈਅ ਬਾਹਲੀ ਤਕੜੀ ਲੱਗਦੀ ਐ, ਘਰ ਕਰੀ ਬੈਠੀ ਆ। ਪੁੱਛਦੇ ਆਂ ਸੇਠ ਨੂੰ ਆਉਣ ਦੇ ਕੇਰਾਂ।

**ਕਰਨੈਲ** : ਰਾਮ ਰਾਮ ਸੇਠ ਜੀ ਰਾਮ ਰਾਮ , ਕਿਧਰੋਂ ਆ ਰਹੀਆਂ ਸੰਗਤਾਂ ?

**ਤੇਜੂ ਬਾਣੀਆ** : ਰਾਮ ਰਾਮ ਭਰਾਵੋ ਰਾਮ ਰਾਮ ! ਆਉਣਾ ਕਿਧਰੋਂ ਸੀ, ਆਹ ਘਰ ਦੇ ਸਿੜੀ-ਸਿਆਪੇ ਆਸਤੇ ਗਿਆ ਸਾਂ ਹੇਮਕੁੰਡ ਸਾਹਬ, ਸ਼ੈਦ ਕੋਈ ਫਰਕ ਪੈ ਜੇ। ਆਸ ਤਾਂ ਬਥੇਰੀ ਚੰਗੀ ਲੈ ਕੇ ਮੁੜਿਆਂ 'ਗਾਂਹ ਦੇਖੋ ਕੀ ਬਣਦਾ। ਕਰਨੈਲ ਸਿਆਂ ਪਤਾ ਨੀਂ ਕਿਵੇਂ ਬੰਦ ਪਈਆਂ ਪੇਟੀਆਂ 'ਚ ਕੱਪੜੇ ਧੂ-ਧੂ ਕਰਕੇ ਮੱਚ ਜਾਂਦੇ ਆ, ਸਾਰਾ ਟੱਬਰ ਜਾਗ-ਜਾਗ ਕੇ ਰਾਤਾਂ ਕੱਟਦੇ ਆਂ, ਵੱਡਾ ਮੁੰਡਾ ਛਿੰਦੂ ਤਾਂ ਐਨਾ ਡਰਿਆ ਹੋਇਆ, ਓਦਣ ਦਾ ਡੇਅਰੀ ਤੇ ਨੀਂ ਗਿਆ ਡਰਦਾ। ਇਕ ਦੋ-ਆਰੀਂ ਓਹਦੀ ਡੇਅਰੀ 'ਚ ਵੀ ਅੱਗ ਲੱਗ ਹਟੀ ਐ। ਬਾਹਲੇ ਤੰਗ ਆਏ ਪਏ ਆਂ ਕਰਨੈਲ ਸਿਆਂ, ਰਾਹ ਕੋਈ ਦਿਸਦਾ ਨੀਂ, ਕਰੀਏ ਤਾਂ ਕੀ ਕਰੀਏ।

**ਜਗਸੀਰ** : ਮੇਰੀ ਮੰਨੋ ਤਾਂ ਸੇਠ ਜੀ ਤੁਸੀਂ ਚੁੱਘੇ ਆਲੇ ਸੰਤਾਂ ਦੇ ਜਾ ਵੜੋ, ਸਾਰਾ ਈ ਕਜ਼ੀਆ-ਕਲੇਸ਼ ਮਿਟਜੂ, ਮੇਰੇ ਤਾਂ ਉਹ ਪਰਤਿਆਏ ਵੇ ਆ ਸੰਤ, ਮਿੰਟਾ 'ਚ ਦੁੱਖ ਹਰਨ ਕਰ ਦੇਣਗੇ ਜਾਂ ਫਿਰ ਭਾਈ ਚੰਦਾ ਆਲੇ ਘੋਨੇ ਬਾਬੇ ਦੇ ਚਲਾ ਜਾ।

**ਤੇਜੂ ਬਾਣੀਆ** : ਓਏ ਤੂੰ ਇੱਕ ਚੁੱਘੇ ਆਲੇ ਨੂੰ ਕੀ ਰੋਨਾ, ਓਹ ਕਿਹੜਾ ਥਾਂ ਨੀਂ ਜਿਹੜਾ ਮੈਂ ਨੀ ਦੇਖਿਆ। ਕਿਤੋਂ ਭੋਰਾ ਫਰਕ ਨੀਂ ਪਿਆ। ਆਹ ਤੇਰੇ ਚੰਦਾਂ ਆਲੇ ਕੋਲ ਵੀ ਗਿਆ ਸੀ ਏ ਤਾਂ ਊਂਈਂ ਡਰਦਾ ਹੱਥ ਖੜੇ ਕਰ ਗਿਆ।

**ਸਿਮਰਾ** : ਅੱਛਾ ! ਮਹਿਮਾਂ ਤਾਂ ਏਹਦੀ ਵੀ ਬੜੀ ਦੂਰ-ਦੂਰ ਤਾਂਈਂ ਐ, ਏਹਨੇ ਕਿਵੇਂ ਹੱਥ ਖੜੇ ਕਰਤੇ ?

**ਤੇਜੂ ਬਾਣੀਆ** : ਮੈਂ ਸੰਤਾਂ ਨੂੰ ਜਾ ਕੇ ਕਿਹਾ ਬਈ ਬਾਬਾ ਜੀ ਐਸ ਤਰ੍ਹਾਂ ਸਾਡੇ ਘਰੇ ਅੱਗ ਲੱਗਦੀ ਐ, ਸੰਤ ਕਹਿੰਦੇ ਇਹ ਤਾਂ ਖੇਡ ਈ ਖੱਬੇ ਹੱਥ ਦੀ ਐ ਘਰੇ ਜਾ ਕੇ ਪਾਠ ਕਰਾਂਗੇ, ਘਰ ਦੀ ਸੁੱਧੀ ਵਾਸਤੇ। ਮੈਂ ਕਿਹਾ ਸਤ ਵਚਨ ਬਾਬਾ ਜੀ, ਫਿਰ ਮੈਂ ਸੋਚਿਆ ਗੱਲ ਖੋਲ੍ਹੀ ਚੰਗੀ ਹੁੰਦੀ ਐ, ਮੈਂ ਕਿਹਾ ਬਾਬਾ ਜੀ ਪਾਠ ਤੁਸੀਂ ਕਰੋ ਜੀ ਸਦਕੇ, ਜੇ ਕੋਈ ਗ੍ਰੰਥ ਨੂੰ ਹਬੀ-ਨਬੀ ਹੋਗੀ ਮੇਰੀ ਕੋਈ ਜ਼ਿੰਮੇਵਾਰੀ ਨਹੀਂ ਕਿਉਂਕਿ ਜਿਹੜੀ ਅੱਗ ਸਾਡੇ ਘਰੇ ਲਗਦੀ ਐ ਓਹਦਾ ਕੋਈ ਟੈਮ ਨੀਂ, ਕੀ ਪਤਾ ਕਦੋਂ ਕਾਸ ਨੂੰ ਕਿਵੇਂ ਅੱਗ ਲੱਗ ਜਾਣੀ ਐ, ਬੱਸ ਬਾਬਾ ਜੀ ਹੱਥ ਖੜੇ ਕਰਗੇ, ਕਹਿੰਦੇ ਨਹੀਂ ਭਗਤਾ ਹੋਰ ਡੇਰਾ ਦੇਖ ਕੋਈ।

**ਕਰਨੈਲ** : ਬਾਬਾ ਵਿਚਾਰਾ ਸਹੇ ਆਂਗੂ ਆਵਦਾ ਮਾਸ ਬਚਾਉਂਦਾ ਹੋਣੈ। ਓ ਜਦੋਂ ਦਾ ਭੰਨਿਆਰੇ ਆਲੇ ਬਾਬੇ ਦੇ ਚੇਲਿਆਂ ਨੇ ਇੱਕ-ਦੋ ਥਾਈਂ ਗ੍ਰੰਥ ਸਾਹਬ ਨੂੰ ਅੱਗ ਲਾਈ ਐ, ਉਦੋਂ ਦਾ ਡਰਿਆ ਹੋਣਾ ਬਾਬਾ ਮਤੇ ਕੋਈ ਹਬੀ-ਨਬੀ ਹੋਗੀ, ਕਿਤੇ ਲੈਣੇ-ਦੇ ਦੇਣੇ ਨਾ ਪੈ ਜਾਣ।

**ਤੇਜੂ ਬਾਣੀਆ** : ਚੰਗਾ ਬਈ ਜਵਾਨੋ, ਲਈਏ ਜਾ ਕੇ ਘਰ ਦਾ ਅੱਗਾ-ਤੱਗਾ, ਕੀ ਪਤਾ ਕੀ ਸਾੜ-ਸਤੀ ਆਈ ਪਈ ਹੋਣੀ ਐ ਘਰੇ, ਮਾਤਾ ਰਾਣੀਏਂ ਸੁੱਖ ਰੱਖੀਂ।

**ਜਗਸੀਰ**: ਚੰਗਾ ਬਈ ਸੇਠਾ, ਸਭ ਕਰਮਾਂ ਦੀਆਂ ਖੇਡਾਂ। ਅਗਲੇ-ਪਿਛਲੇ ਜਨਮਾਂ ਦਾ ਲੈਣ-ਦੇਣ ਹੋਊ ਕੋਈ।

**ਕਰਨੈਲ** : ਓ ਅਗਲੇ-ਪਿਛਲੇ ਜਨਮਾਂ ਦਾ ਕੋਈ ਗੇੜ ਨੀ ਹੁੰਦਾ। ਓ ਤੂੰ ਕਦੇ ਬਚਿੱਤਰ ਮਾਸਟਰ ਦੀਆਂ ਗੱਲਾਂ ਨੀਂ ਸੁਣੀਆਂ ਹੋਣੀਆਂ। ਓਹਨੇ ਇਕ ਆਰ ਗੱਲ ਸਣਾਈ ਸੀ ਅਗਲੇ-ਪਿਛਲੇ ਕਰਮਾਂ ਬਾਰੇ, ਓਹ ਕਹਿੰਦਾ ਬਈ ਮੰਨ ਲਓ ਕੋਈ ਬੰਦਾ ਪਿਛਲੇ ਜਨਮ 'ਚ ਮੱਛਰ ਜਾ ਮੱਖੀ ਸੀ, ਹੁਣ ਮੱਛਰ ਦਾ ਕੰਮ ਐ ਖੂਨ ਚੂਸਣਾ ਤੇ ਮੱਖੀ ਦਾ ਕੰਮ ਗੰਦਗੀ ਤੇ ਬੈਠਣਾ, ਹੁਣ ਕੰਮ ਦੋਨਾਂ ਦੇ ਮਾੜੇ ਆ। ਮੱਖੀ-ਮੱਛਰ ਦੱਸੋ ਬਈ ਕਿੱਧਰ ਤੀਰਥਾਂ ਤੇ ਤੁਰੇ ਫਿਰਨ ਤਾਂ ਜੋ ਉਹ ਅਗਲੇ ਜਨਮ 'ਚ ਰੱਤੂ ਸੇਠ ਦੇ ਘਰੇ ਜਨਮ ਲੈ ਸਕਣ। ਇਹ ਤਾਂ ਮਿੱਤਰੋ ਹਰੇਕ ਜੀਵ-ਜੰਤ ਦਾ ਜੀਵਨ

ਕਰਮ ਐ. ਜਿਹੋ -ਜਿਹੀ ਕਿਸੇ ਦੀ ਜਿੰਦਗੀ ਐ ਉਹੋ ਜੇ ਉਹਦੇ ਕੰਮ-ਕਾਰ ਐ. ਅਗਲੇ-ਪਿਛਲੇ ਜਨਮਾ-ਕਰਮਾਂ ਨਾਲ ਕੋਈ ਸਰੋਕਾਰ ਨੀਂ ਹੁੰਦਾ।

**ਜਗਸੀਰ** :ਨਾ ਬਾਣੀ 'ਚ ਫਿਰ ਝੂਠ ਲਿਖਿਆ ਬਈ ਬੰਦੇ ਨੂੰ ਚੁਰਾਸੀ ਲੱਖ ਜੂਨ ਭੁਗਤ ਕੇ ਫਿਰ ਮਨੁੱਖੀ ਜਾਮਾ ਮਿਲਦੈ 'ਕਈ ਜਨਮ ਭਇ ਕੀਟ ਪਤੰਗਾ' ਸਾਫ ਤਾਂ ਲਿਖਐ ਬਾਣੀ 'ਚ, ਤੂੰ ਬਚਿੱਤਰ ਮਾਸਟਰ ਦੀਆਂ ਸੁਣਲੀਆਂ ਉਰਲੀਆਂ।

**ਕਰਨੈਲ** : ਕਈ ਜਨਮ ਭਇ ਕੀਟ ਪਤੰਗਾ' ਦਾ ਮਤਲਬ ਇਹ ਨਹੀਂ ਜਿਹੜਾ ਤੂੰ ਕੱਢੀ ਫਿਰਦੈਂ। ਇਹਦਾ ਮਤਲਬ ਐ ਬਈ ਮਨੁੱਖ ਦਾ ਵਿਕਾਸ ਕੜੀ-ਦਰ-ਕੜੀ ਹੋਇਆ। ਇਸ ਲਈ ਮਨੁੱਖੀ ਜਾਮਾ ਸਾਰਿਆਂ ਤੋਂ ਚੰਗਾ ਜਾਮਾ ਐ ਤੇ ਬੰਦੇ ਨੂੰ ਵਧੀਆ ਕੰਮ ਕਰਨੇ ਚਾਹੀਦੇ ਐ ਨਾ ਕਿ ਚੱਕ ਕੇ ਜੁੱਲੀ-ਤਪੜੀ ਤੀਰਥਾਂ 'ਤੇ ਤੁਰਿਆ ਫਿਰੇ ਤੇ ਜਦੋਂ ਮਰਨ ਕਿਨਾਰੇ ਹੋਏ ਉਦੋਂ ਮਾਲ੍ਹਾ ਫੜਲੇ। ਆਹ ਤੇਜੂ ਬਾਣੀਆ ਫਿਰਦਾ ਨਾ ਹੁਣ ਤੀਰਥਾਂ ਤੇ, ਕਦੇ ਮਾਤਾ ਦੇ ਕਦੇ ਪਿਤਾ ਦੇ ਡੇਰੇ 'ਤੇ। ਜੇ ਬੰਦਾ ਪਹਿਲਾਂ ਈ 'ਸਾਬ ਨਾਲ ਚੱਲੇ ਫਿਰ ਘਾਣੀ ਵਿਗੜਦੀਓ ਨੀਂ।

**ਸਿਮਰਾ** : ਲੈ ਓਹ ਆਉਂਦੇ ਆ ਮਾਸਟਰ ਬਚਿੱਤਰ ਸਿਓਂ ਵੀ, ਦੋ ਵੱਜਗੇ ਛੁੱਟੀ ਹੋਗੀ ਹੋਣੀ ਐ ਸਕੂਲੋਂ।

**ਜਗਸੀਰ** :ਆਓ ਜੀ ਮਾਸਟਰ ਜੀ, ਸੱਤ ਸ੍ਰੀ 'ਕਾਲ। ਬੜੀ ਲੰਮੀ ਉਮਰ ਐ ਥੋਡੀ ਹੁਣੇ-ਹੁਣੇ ਥੋਨੂੰ ਯਾਦ ਕਰੀ ਜਾਂਦੇ ਸੀ। ਆਜੋ ਖੜਾ ਲੋ ਸਕੂਟਰ, ਸਾਨੂੰ ਵੀ ਕੁਸ਼ ਸਮਝਾ ਕੇ ਜਾਓ। ਹੁੰਨੇ ਤਾਂ ਤੁਸੀਂ ਲੇਟ ਈ ਓ।

**ਬਚਿੱਤਰ** : ਕੀ ਸਮਝਣ ਦੀ ਲੋੜ ਪੈਗੀ ਮੇਰੇ ਬਾਈਆਂ ਨੂੰ ? ਹੋਰ ਕੀ ਹਾਲ ਐ ? ਕਿਵੇਂ ਬੈਠ ਰਹੇ ਆਂ ?

**ਕਰਨੈਲ** : ਮਾਸਟਰ ਜੀ ਗੱਲ ਇਹ ਆ ਬਈ, ਜਗਸੀਰ ਸਿਓਂ ਬਾਈ ਨੂੰ ਮਾੜਾ-ਜਿਹਾ ਕੋਈ ਭਰਮ-ਭੁਲੇਖਾ ਸੀ, ਮੈਂ ਥੋਡੇ ਤੋਂ ਮਾੜੀਆਂ-ਮੋਟੀਆਂ ਗੱਲਾਂ ਸੁਣੀਆਂ-ਸੁਣਾਈਆਂ ਸੀ ਜਿਹੜੀਆਂ ਓਹੀ ਮੈਂ ਏਹਨਾ ਨੂੰ ਸਣਾਤੀਆਂ, ਮੈਂ ਕਿਹਾ ਚੱਲੋ ਜੇ ਰੁਕੇ ਈ ਓਂ ਤਾਂ ਹੋਰ ਦੱਸ ਜੋ ਦੋ-ਚਾਰ ਕੰਮ ਦੀਆਂ ਗੱਲਾਂ।

**ਸਿਮਰਾ** : ਗੱਲ ਕੀ ਹੋਣੀ ਆ ਮਾਸਟਰ ਜੀ ਐਥੋਂ ਕਿਤੇ ਤੇਜੂ ਬਾਣੀਆ ਲੰਘਿਆ ਸੀ, ਉਹਦੇ ਘਰੇ ਲੱਗਦੀ ਆ ਅੱਗ, ਉਹਦੀਆਂ ਗੱਲਾਂ ਚਲਦੀਆਂ ਸੀ।

**ਜਗਸੀਰ** :ਮਾਸਟਰ ਜੀ ਓਹਨੇ ਬਥੇਰੇ ਸਿਆਣਿਆਂ ਨੂੰ ਘਰੇ ਬਲਾ-ਬਲਾਕੇ ਟੂਣੇ-ਟਾਮਣ ਕੀਤੇ ਪਰ ਭੋਰਾ 'ਰਾਮ ਨੀ ਆਇਆ।

**ਬਚਿੱਤਰ** : ਠੀਕ ਐ, ਸਾਰਿਆਂ ਨਾਲੋਂ ਪਹਿਲੀ ਗੱਲ ਤਾਂ ਇਹ ਐ ਦੋਸਤੋ ਬਈ ਤੇਜੂ ਬਾਣੀਆ ਤੇ ਆਪਾਂ ਸਾਧਾਰਨ ਲੋਕ ਵਾਕਿਆ ਹੀ ਕਮਲੇ ਹਾਂ ਤੇ ਉਹ 'ਸਿਆਣੇ' ਕਿਉਂਕਿ ਆਪਾਂ ਨੂੰ ਆਪਣੇ ਘਰੇ ਹੁੰਦੀਆਂ ਘਟਨਾਵਾਂ ਦੇ ਕਾਰਨਾ ਦਾ ਪਤਾ ਨੀਂ ਲਗਦਾ ਤੇ ਅਸੀਂ ਉਨ੍ਹਾਂ ਠੱਗਾਂ ਕੋਲ ਜਾ ਫਸਦੇ ਆਂ। ਉਹ ਸਭ-ਕੁਸ਼ ਸਮਝਦੇ ਹੋਏ ਬੜੀ ਚਲਾਕੀ ਨਾਲ ਸਾਨੂੰ ਮੂਰਖ ਬਣਾ ਕੇ ਲੁੱਟ-ਪੱਟ ਕੇ ਚਲੇ ਜਾਂਦੇ ਆ।

**ਜਗਸੀਰ** : ਨਾਂ ਫਿਰ ਇਨਾਂ ਘਟਨਾਵਾਂ ਦਾ ਪਤਾ ਕਿਵੇਂ ਲੱਗੂ ਬਈ ਕਿਵੇਂ ਹੁੰਦੀਆਂ ? ਆਖਰ ਕੋਈ ਨਾ ਕੋਈ ਸ਼ੈਅ ਤਾਂ ਹੋਊਗੁ ਜਿਹੜੀ ਸਾਰੇ ਟੱਬਰ ਨੂੰ ਭੰਬਲਭੂਸੇ 'ਚ ਪਾਈ ਫਿਰਦੀ ਐ।

**ਬਚਿੱਤਰ** : ਛੋਟੇ ਵੀਰ ਸਾਡੇ ਬੁੜਾਂ ਮਾਰੇ ਸਮਾਜ 'ਚ ਬਹੁਤ ਸਾਰੇ ਲੋਕ ਦੁਖੀ ਐ, ਕੋਈ ਸੁਖੀ ਨੀਂ। ਜਦੋਂ ਕਿਸੇ ਦੀ ਕੋਈ ਇੱਛਾ, ਸੱਧਰ, ਚਾਅ ਪੂਰਾ ਨਹੀਂ ਹੁੰਦਾ ਉਦੋਂ ਅਕਸਰ ਐਹੋ-ਜਿਹੀਆਂ ਘਟਨਾਵਾਂ ਹੋਣ ਦੀ ਸੰਭਾਵਨਾ ਵੱਧ ਹੁੰਦੀ ਐ ਪਰ ਕਈ ਵਾਰ ਕੋਈ ਨਾ ਕੋਈ ਸ਼ਰਾਰਤੀ ਵੀ ਅਜਿਹੀਆਂ ਘਟਨਾਵਾਂ ਕਰ ਸਕਦੈ।

**ਜਗਸੀਰ** :ਤੁਹਾਡਾ ਮਤਲਬ ਅੱਗ ਲਾਉਣ ਦੀਆਂ ਘਟਨਾਵਾਂ ਕੋਈ ਬੰਦਾ-ਬੁੜੀ ਕਰਦੈ ਹੁੰਦੈ ?

**ਬਚਿੱਤਰ** : ਬਿਲਕੁਲ ! ਹਾਂ ਘਰ 'ਚ ਅੱਗ ਲਾਉਣ ਲਈ ਕੋਈ ਨਾ ਕੋਈ ਜਿਉਂਦਾ ਵਿਅਕਤੀ ਜ਼ਿੰਮੇਵਾਰ ਹੁੰਦੈ, ਭੂਤ-ਪ੍ਰੇਤ ਦੀ ਤਾਂ ਹੋਂਦ ਹੀ ਨਹੀਂ। ਜਦੋਂ ਸਾਨੂੰ ਜ਼ਿੰਮੇਵਾਰ ਬੰਦਾ ਲਭਦਾ ਨਹੀਂ ਭਾਵ ਪਤਾ ਨੀਂ ਲਗਦਾ ਬਈ ਅੱਗ ਕਿਵੇਂ ਲੱਗਦੀ ਐ ਅਸੀਂ ਸਮਝਣ ਲੱਗ ਪੈਨੇਂ ਆਂ ਬਈ ਇਹ ਭੂਤ-ਪ੍ਰੇਤ ਦਾ ਕੰਮ ਐ।

**ਸਿਮਰ** : ਮਾਸਟਰ ਜੀ ਐਂ ਕੋਈ ਆਵਦੇ ਘਰ ਨੂੰ ਅੱਗ ਕਿਵੇਂ ਲਾਦੂ। ਐਂ ਤਾਂ ਕਮਲੇ ਤੋਂ ਕਮਲਾ ਬੰਦਾ ਵੀ ਨਹੀਂ ਕਰਦਾ, ਨਾਲੇ ਤੇਜੂ ਬਾਣੀਏ ਦੀ 'ਲਾਦ ਤਾਂ ਸਿਆਣੀ ਬੜੀ ਐ, ਕਿਸੇ ਗੱਲੋਂ ਕੋਈ ਘਾਟਾ ਨੀਂ।

**ਬਚਿੱਤਰ** : ਘਰਾਂ 'ਚ ਅੱਗ ਲੱਗਣ ਦੇ ਕੇਸ ਅਸੀਂ ਬਹੁਤ ਹੱਲ ਕੀਤੇ ਐ ਹਰੇਕ ਕੇਸ 'ਚ ਕਿਸੇ ਨਾ ਕਿਸੇ ਜਿਉਂਦੇ ਬੰਦੇ ਜਾ ਬੁੜੀ ਦਾ ਹੱਥ ਪਾਇਆ ਅੱਗ ਲਾਉਣ ਦੀਆਂ ਘਟਨਾਵਾਂ ਦੋ ਤਰਾਂ ਦੀਆਂ ਹੁੰਦੀਆਂ ਇੱਕ ਤਾਂ ਬੰਦਾ ਜਾਣ-ਬੁੱਝਕੇ ਕਿਸੇ ਨੂੰ ਪ੍ਰੇਸ਼ਾਨ ਕਰਨ ਲਈ ਕਰਦਾ ਦੂਜਾ ਜਦੋਂ ਬੰਦਾ ਮਾਨਸਿਕ ਰੋਗੀ ਹੋ ਜਾਂਦਾ ਉਸ ਤੋਂ ਸਹਿਬਨ ਹੀ ਇਹ ਘਟਨਾਵਾਂ ਹੋ ਜਾਂਦੀਆਂ। ਇਹ ਸਥਿਤੀ ਬਨਣ ਤੋਂ ਪਹਿਲਾਂ ਰੋਗੀ ਬਹੁਤ ਜਿਆਦਾ ਮਾਨਸਿਕ ਤਣਾਅ 'ਚ ਰਹਿੰਦਾ।

**ਜਗਸੀਰ** : ਮਾਸਟਰ ਜੀ ਤੁਸੀਂ ਐ ਕਿਵੇਂ ਪਤਾ ਲਾ ਲੈਨੇ ਓ ਬਈ ਅੱਗ ਫਲਾਣਾ ਬੰਦਾ ਲਾਉਂਦਾ ਸੀ। ਸਾਡੇ ਅਰਗੇ ਤਾਂ ਹੁਣ ਤਾਂਈ ਇਹੀ ਸਮਝਦੇ ਰਹੇ ਬਈ ਸਭ ਕੁਸ਼ ਭੂਤ-ਪ੍ਰੇਤ ਹੀ ਕਰਦਾ।

**ਬਚਿੱਤਰ** : ਸਾਡੇ ਕੋਲ ਵੈਸੇ ਤਾਂ ਕੋਈ ਵਿਸ਼ੇਸ਼ ਢੰਗ ਨਹੀਂ ਪਰ ਕੁਝ ਕੇਸਾਂ 'ਚ ਖਾਸ ਢੰਗ ਅਪਨਾਉਂਣੇ ਪੈਂਦੇ ਆ। ਆਮ ਤੌਰ ਤੇ ਅਸੀਂ ਘਰ ਦੇ ਸਾਰੇ ਜੀਆਂ ਨਾਲ ਘਟਨਾਵਾਂ ਸਬੰਧੀ ਗੱਲਬਾਤ ਕਰਦੇ ਹਾਂ ਤੇ ਵਕੀਲਾਂ ਵਾਂਗੂੰ ਗੱਲਾਂ ਚੋਂ ਗੱਲ ਫੜ ਲਈ ਦੀ ਐ ਤੇ ਦੋਸ਼ੀ ਬਾਰੇ ਪਤਾ ਲੱਗ ਜਾਂਦਾ ਹੈ ਫਿਰ ਦੋਸ਼ੀ ਨੂੰ ਪੂਰੇ ਵਿਸ਼ਵਾਸ 'ਚ ਲੈ ਕੇ ਉਹਦੀ ਗੱਲ ਗੁਪਤ ਰੱਖਣ ਦਾ ਵਾਅਦਾ ਕਰਕੇ ਤੇ ਉਹਦੀ ਸਮੱਸਿਆ ਦਾ ਹੱਲ ਕਰਨ ਦਾ ਪੂਰਾ ਭਰੋਸਾ ਦੇ ਉਸੇ ਉਸਦੇ ਗੁਨਾਹਾਂ ਦਾ ਇਕਬਾਲ ਕਰਵਾ ਲੈਂਦੇ ਹਾਂ ਤੇ ਦੋਸ਼ੀ ਅੱਗੇ ਤੋਂ ਘਰੇ ਅੱਗ ਲਾਉਣ ਜਿਹੀਆਂ ਘਟਨਾਵਾਂ ਨਹੀਂ ਕਰਦਾ ਪਰ ਇੱਕ ਗੱਲ ਪੱਕੀ ਐ ਦੋਸ਼ੀ ਨੂੰ ਅਜਿਹੀਆਂ ਘਟਨਾਵਾਂ ਕਰਨ ਲਈ ਮਜ਼ਬੂਰ ਸਾਡਾ ਸਮਾਜਿਕ ਤੇ ਪ੍ਰੀਵਾਰਕ ਵਾਤਾਵਰਨ ਹੀ ਕਰਦਾ ਹੈ।

**ਕਰਨੈਲ** : ਮਾਸਟਰ ਜੀ ਤੁਸੀਂ ਕਈ ਕੇਸ ਹੱਲ ਕੀਤੇ ਆ ਸਾਨੂੰ ਕਿਸੇ ਇੱਕ-ਅੱਧੇ ਬਾਰੇ ਜਾਣਕਾਰੀ ਦਿਓ ਤਾਂ ਜੋ ਗੱਲ ਹੋਰ ਵੀ ਸਾਫ ਹੋ ਸਕੇ।

**ਬਚਿੱਤਰ** : ਠੀਕ ਐ ਵੈਸੇ ਤਾਂ ਹੱਲ ਕੀਤੇ ਕੇਸਾਂ ਨੂੰ ਐਸ ਤਰਾਂ ਲੋਕਾਂ 'ਚ ਨਸ਼ਰ ਕਰਨਾ ਠੀਕ ਪਰ ਫਿਰ ਵੀ ਤਹਾਨੂੰ ਪਿੰਡ ਤੇ ਦੋਸ਼ੀ ਦਾ ਨਾ ਪਤਾ ਦੱਸੇ ਬਿਨਾਂ ਮੈ ਇੱਕ ਕੇਸ ਦੀ ਹਿਸਟਰੀ ਦੱਸਦਾ ਹਾਂ। ਇੱਕ ਪਿੰਡ 'ਚ ਏਸੇ ਤਰਾਂ ਕੱਪੜਿਆਂ ਨੂੰ ਅੱਗ ਲੱਗਦੀ ਸੀ ਘਰ ਦੇ ਬਹੁਤ ਪ੍ਰੇਸ਼ਾਨ ਸੀ ਕੇਸ ਸਾਡੇ ਕੋਲ ਆਇਆ ਅਸੀਂ ਅੱਖ ਦੇ ਫੋਰ 'ਚ ਕੇਸ ਹੱਲ ਕਰ ਦਿੱਤਾ। ਗੱਲ ਇਹ ਸੀ ਪ੍ਰੀਵਾਰ ਬਹੁਤ ਵੱਡਾ ਸੀ, ਕੰਮ-ਕਾਰ ਦਾ ਖਿਲਾਰਾ



ਬਾਹਲ੍ਹਾ ਸੀ ਘਰ ਚੋਂ ਸਾਰਿਆ ਤੋ ਛੋਟਾ ਮੁੰਡਾ ਜਿਹਦੇ ਵਿਆਹ ਨੂੰ ਦੋ-ਕੁ ਸਾਲ ਹੋਏ ਸੀ ਉਹ ਕੰਮ-ਧੰਦੇ ਕਰਕੇ ਖੇਤ 'ਚ ਰਹਿੰਦਾ ਸੀ ਉਹਦਾ ਓਥੇ ਪੋਲਟਰੀ ਫਾਰਮ ਖੋਹਲਿਆ ਸੀ ਮੁੰਡਾ ਖਾਣ-ਪੀਣ ਦਾ ਸ਼ਕੀਨ ਵੀ ਸੀ ਤੇ ਖਾ ਪੀ ਕੇ ਕੰਮ-ਧੰਦੇ ਦੀ ਲੋਰ 'ਚ ਓਥੇ ਹੀ ਸੋਂ ਜਾਂਦਾ ਸੀ ਤੇ ਘਰੇ ਬਹੁਤ ਘੱਟ ਆਉਂਦਾ ਸੀ ਉਸਦੀ ਘਰ ਵਾਲੀ ਨੇ ਉਸਨੂੰ ਘਰੇ ਰੱਖਣ ਦਾ ਹਰ ਹਰਬਾ ਵਰਤਿਆ ਪਰ ਕੋਈ ਗੱਲ ਨਾ ਬਣੀ ਫਿਰ ਜਦੋਂ ਉਸਨੇ ਘਰੇ ਅੱਗ ਲਾਉਂਣ ਦਾ ਸਿਲਸਿਲਾ ਸ਼ੁਰੂ ਕੀਤਾ ਤਾਂ ਮੁੰਡਾ ਘਰੇ ਰਹਿਣ ਲੱਗ ਪਿਆ। ਜਿੰਨੇ ਦਿਨ ਮੁੰਡਾ ਘਰੇ ਰਿਹਾ ਕਰੇ ਓਨੇ ਦਿਨ ਘਰ 'ਚ ਅੱਗ ਨਾ ਲੱਗਿਆ ਕਰੇ ਜਦੋਂ ਉਹ ਚਾਰ ਦਿਨ ਘਰੇ ਨਾ ਆਵੇ ਅੱਗ ਫਿਰ ਲੱਗ ਜਾਦੀ ਸੀ। ਗੱਲ ਸਾਫ ਸੀ ਉਸਦੀ ਘਰਵਾਲੀ ਨੂੰ ਆਪਣੇ ਪਤੀ ਪਾਸੋਂ ਪਿਆਰ ਨਹੀ ਮਿਲ ਰਿਹਾ ਸੀ। ਅਸੀ ਅਸਿੱਧੇ ਢੰਗ ਨਾਲ ਗੱਲ ਉਹਦੇ ਘਰ ਵਾਲੇ ਦੇ ਕੰਨ 'ਚ ਪਾਤੀ ਤੇ ਮਸਲਾ ਹੱਲ ਹੋ ਗਿਆ ਹੁਣ ਅਗਲੇ ਚਾਈਂ-ਚਾਈਂ ਵਸਦੇ ਐ।

**ਜਗਸੀਰ** : ਅੱਛਾ ! ਆਹ ਤਾਂ ਕਮਾਲ ਕਰਤੀ ਮਾਸਟਰ ਜੀ, ਮਾਸਟਰ ਜੀ ਲਓ ਆਪਾਂ ਹੁਣ ਤੇਜੂ ਬਾਣੀਏ ਦੇ ਘਰ ਦਾ ਮਸਲਾ ਵੀ ਜਰੂਰ ਹੱਲ ਕਰਨੈ। ਤੁਸੀਂ ਤਿਆਰ ਰਿਹੋ। ਮੈਂ ਤੇਜੂ ਤੋਂ ਟੈਮ ਲੈਲੂ ਆਪੇ।

**ਬਚਿੱਤਰ** : ਠੀਕ ਆਂ ਤੁਸੀਂ ਓਹਦੇ ਨਾਲ ਗੱਲ ਕਰ ਲਿਓ ਅਸੀਂ ਸਾਰੇ ਪ੍ਰੀਵਾਰ ਦੇ ਮੈਂਬਰਾਂ ਨਾਲ ਕੱਲੇ-ਕੱਲੇ ਨਾਲ ਗੱਲ ਕਰਾਂਗੇ ਤੇ ਮਸਲਾ ਹੱਲ ਕਰ ਦਿਆਂਗੇ। ਗਾਂਹ ਨੂੰ ਅੱਗ ਨਾ ਲੱਗੂ ਘਰ 'ਚ। ਚੰਗਾ ਫਿਰ ਚਲਦੇ ਆਂ। ਠੀਕ ਆ ਤੁਸੀਂ ਗੱਲ ਕਰ ਲਿਓ। ❑

ਸਾਡੇ ਵਿਗਿਆਨੀ

## ਹਰਗੋਬਿੰਦ ਖੁਰਾਣਾ

ਅਮਰਿੰਦਰ ਕੌਰ

ਮਨੁੱਖ ਬੜੇ ਲੰਮੇ ਅਰਸੇ ਤੋਂ ਵਿਰਸੇ ਸਬੰਧੀ ਖੋਜਾਂ ਕਰਨ ਵਿਚ ਰੁੱਝਿਆ ਰਿਹਾ ਹੈ। ਇਹ ਗੱਲ ਕਿ ਪਿਤਾ-ਪੁਰਖੀ ਲੱਛਣ ਬੱਚੇ ਵਿਚ ਵੀ ਉਜਾਗਰ ਹੋ ਜਾਂਦੇ ਹਨ, ਵਿਗਿਆਨੀਆਂ ਲਈ ਇਕ ਗੁੰਝਲਦਾਰ ਬੁਝਾਰਤ ਸੀ। ਹੌਲੀ-ਹੌਲੀ ਇਸ ਵਿਸ਼ੇ ਵਿਚ ਅਨੇਕਾਂ ਖੋਜਾਂ ਹੋਈਆਂ ਜਿਨ੍ਹਾਂ ਨੇ ਇਹ ਸਾਬਤ ਕਰ ਦਿੱਤਾ ਕਿ ਮਨੁੱਖ ਅਤੇ ਹੋਰ ਪ੍ਰਾਣੀਆਂ ਦੇ ਪ੍ਰਜਣਨ -ਸੈਲਾਂ ਦੇ ਨਿਊਕਲੀਅਸ ਵਿਚ ਕ੍ਰੋਮੋਸੋਮ ਹੁੰਦੇ ਹਨ, ਜਿਹੜੇ ਪ੍ਰੋਟੀਨਾਂ ਅਤੇ ਡੀ ਐਨ ਏ ਅਰਥਾਤ ਡੀ-ਰਿਬੋਸ ਨਿਊਕਲੀਕ ਐਸਿਡ ਅਣੂਆਂ ਦੇ ਬਣੇ ਹੁੰਦੇ ਹਨ। ਇਨ੍ਹਾਂ ਡੀ ਐਨ ਏ ਅਣੂਆਂ ਨੂੰ ਹੀ ਜ਼ੀਨ (Gene) ਆਖਦੇ ਹਨ। ਇਹ ਵੀ ਵਿਰਸੇ ਸਬੰਧੀ ਸਰੀਰਕ ਲੱਛਣਾਂ ਨੂੰ ਪੁਸ਼ਤ-ਦਰ-ਪੁਸ਼ਤ ਬਣਾਈ ਰਖਦੇ ਹਨ। ਇੰਨੀ ਜਾਣਕਾਰੀ ਪ੍ਰਾਪਤ ਹੋ ਜਾਣ ਪਿਛੋਂ ਵੀ ਇਹ ਸੰਭਵ ਨਹੀਂ ਹੋ ਸਕਿਆ ਕਿ ਇਹ ਕ੍ਰਿਆ ਕਿਵੇਂ ਵਾਪਰਦੀ ਹੈ। ਵਿਰਸੇ ਸਬੰਧੀ ਡੀ ਐਨ ਏ ( ਜ਼ੀਨ ) ਅਣੂਆਂ ਦੀ ਉਹ ਕਿਹੜੀ ਤਰਤੀਬ (Genetic Code) ਹੈ ਜਿਸ ਦੁਆਰਾ ਇਹ ਸੰਭਵ ਹੁੰਦਾ ਹੈ। ਡਾ ਖੁਰਾਣਾ ਨੇ ਇਸ ਬੁਝਾਰਤ ਨੂੰ ਬੁੱਝ ਵਿਖਾਇਆ ਕਿ ਇਹ ਕ੍ਰਿਆ ਕਿਵੇਂ ਵਾਪਰਦੀ ਹੈ। ਵਿਗਿਆਨ ਦੇ ਖੇਤਰ ਵਿਚ ਨਿਸ਼ਚਿਤ ਹੀ ਇਹ ਇਕ ਬਹੁਤ ਵੱਡੀ ਖੋਜ ਹੈ।

ਹਰਗੋਬਿੰਦ ਖੁਰਾਣਾ ਦਾ ਜਨਮ 9 ਜਨਵਰੀ, 1922 ਨੂੰ ਭਾਰਤ ਵਿਚ ਰਾਏਪੁਰ ਨਾਮੀ ਸਥਾਨ ਵਿਖੇ ਹੋਇਆ। ਭਾਵੇਂ ਇਹ ਵਿਗਿਆਨੀ ਅੱਜ ਕਲ੍ਹ ਅਮਰੀਕਾ ਦਾ ਨਾਗਰਿਕ ਹੈ ਪਰ ਭਾਰਤ ਲਈ ਇਹ ਮਾਣ ਵਾਲੀ ਗੱਲ ਹੈ ਕਿ ਇਹ ਮਹਾਨ ਵਿਗਿਆਨੀ ਭਾਰਤ ਦੀ ਧਰਤੀ ਤੇ ਹੀ ਪੈਦਾ ਹੋਇਆ ਅਤੇ ਇਸ ਨੇ ਆਪਣੀ ਮੁਢਲੀ ਵਿਦਿਆ ਵੀ ਇਥੇ ਹੀ ਪ੍ਰਾਪਤ ਕੀਤੀ। ਸੰਨ 1968 ਵਿਚ ਇਸ ਨੂੰ ਸਰੀਰ-ਕ੍ਰਿਆ-ਵਿਗਿਆਨ ਅਤੇ ਦਵਾਈਆਂ ਦੇ ਖੇਤਰ ਵਿਚ ਜੈਨੇਟਿਕ ਕੋਡ ਸਬੰਧੀ ਖੋਜ ਕਰਨ ਕਰਕੇ ਨੋਬਲ ਪੁਰਸਕਾਰ ਮਿਲਿਆ।

ਇਸ ਨੇ ਆਪਣੀ ਮੁਢਲੀ ਵਿਦਿਆ ਪੰਜਾਬ ਯੂਨੀਵਰਸਿਟੀ (ਭਾਰਤ) ਤੋਂ ਪ੍ਰਾਪਤ ਕੀਤੀ ਅਤੇ ਪੀ ਐਚ ਡੀ ਦੀ ਡਿਗਰੀ ਲਿਵਰਪੂਲ ਯੂਨੀਵਰਸਿਟੀ (ਅਮਰੀਕਾ) ਤੋਂ ਹਾਸਲ ਕੀਤੀ। ਸੰਨ 1948 ਤੋਂ 52 ਤੱਕ ਇਹ ਜ਼ੂਰਿਕ ਅਤੇ ਕੈਂਬਰਿਜ ਯੂਨੀਵਰਸਿਟੀਆਂ ਵਿਚ ਕਈ ਮਹੱਤਵਪੂਰਨ ਖੋਜਾਂ ਕਰਨ ਵਿਚ ਰੁੱਝਿਆ ਰਿਹਾ। ਸੰਨ 1952 ਤੋਂ 1959 ਤਕ ਇਹ ਬ੍ਰਿਟਿਸ਼ ਕੋਲੰਬੀਆ ਰਿਸਚਰਚ ਕੌਂਸਲ ਅਤੇ ਬ੍ਰਿਟਿਸ਼ ਕੋਲੰਬੀਆ ਯੂਨੀਵਰਸਿਟੀ ਦੇ ਵਿਦਿਆ ਵਿਭਾਗ ਦਾ ਮੈਂਬਰ ਰਿਹਾ। ਇਸ ਉਪਰੰਤ ਇਹ 1960 ਤੋਂ 1971 ਤਕ ਵਿਸਕੋਨਸਨ ਯੂਨੀਵਰਸਿਟੀ ਐਨਜ਼ਾਈਮ ਰਿਸਚਰਚ ਇੰਸਟੀਚਿਊਟ ਦਾ ਸਹਿ-ਡਾਇਰੈਕਟਰ ਅਤੇ ਇਸੇ ਯੂਨੀਵਰਸਿਟੀ ਵਿਦਿਆ ਵਿਭਾਗ ਦਾ ਮੈਂਬਰ ਰਿਹਾ। ਸੰਨ 1971 ਵਿਚ ਡਾ ਖੁਰਾਣਾ ਮਾਸਾਚੂਸੈਟਸ ਯੂਨੀਵਰਸਿਟੀ ਵਿਚ ਜੀਵ-ਵਿਗਿਆਨ ਅਤੇ ਰਸਾਇਣ ਵਿਗਿਆਨ ਦਾ ਪ੍ਰੋਫੈਸਰ ਨਿਯੁਕਤ ਹੋਇਆ।

ਜੈਨੇਟਿਕ ਕੋਡ ਤੇ ਹੀ ਹੋਰ ਖੋਜ ਕਰਦਿਆਂ ਹੋਇਆ ਸੰਨ 1970 ਵਿਚ ਡਾ ਖੁਰਾਣਾ ਨੇ ਪਹਿਲੀ ਵਾਰ ਪ੍ਰਯੋਗਸ਼ਾਲਾ ਵਿਚ ਬਣਾਉਟੀ ਜ਼ੀਨ ਦਾ ਸੰਸ਼ਲਿਸ਼ਣ ਕੀਤਾ। ਭਾਵੇਂ ਇਹ ਦੂਰ ਦੀ ਗੱਲ ਹੈ ਪਰ ਆਉਣ ਵਾਲੇ ਸਮੇਂ ਵਿਚ ਇਹ ਖੋਜ ਵਿਰਸੇ ਸਬੰਧੀ ਕਈ ਬਿਮਾਰੀਆਂ ਨੂੰ ਦੂਰ ਕਰਨ ਅਤੇ ਮਨੁੱਖ ਦੁਆਰਾ ਮਨ-ਪਸੰਦ ਲੱਛਣਾਂ ਵਾਲੇ ਵਿਅਕਤੀ ਜਾਂ ਪ੍ਰਾਣੀ ਪੈਦਾ ਕਰਨ ਵਿਚ ਸਹਾਈ ਹੋਵੇਗੀ। ❑

# ਸਿਆਸੀ ਆਗੂਆਂ ਦੇ ਭੇਖ

ਹਰਕਿਸ਼ਨ ਨਿਗਮ

ਨਵੇਂ ਬਣੇ ਰਾਜ ਸਤੀਸ਼ਗੜ੍ਹ ਦੇ ਮੁੱਖ ਮੰਤਰੀ ਅਜੀਤ ਯੋਗੀ ਨੇ ਉਸ ਬੰਗਲੇ ਵਿਚ ਰਹਿਣ ਤੋਂ ਇਨਕਾਰ ਕਰ ਦਿੱਤਾ ਜਿਸਦੀ ਤਿਆਰੀ ਖਾਤਰ ਤਕਰੀਬਨ 50 ਲੱਖ ਰੁਪਿਆ ਖਰਚਿਆ ਗਿਆ ਸੀ। ਉਨ੍ਹਾਂ ਦਾ ਕਹਿਣਾ ਹੈ ਕਿ ਛੱਤੀਸਗੜ੍ਹ ਵਿਚ ਪਏ ਸੋਕੇ ਅਤੇ ਇਥੋਂ ਦੀ ਗਰੀਬ ਜੰਤਾ ਨੂੰ ਦੇਖਦਿਆਂ ਹੋਇਆਂ ਉਨ੍ਹਾਂ ਨੇ ਇਹ ਫੈਸਲਾ ਕੀਤਾ ਹੈ। ਪਰ ਇਹ ਗੱਲ ਟੀ ਵੀ ਚੈਨਲਾਂ ਤੋਂ ਪ੍ਰਸਾਰਨ ਕਰਾ ਕੇ ਵਾਹ ਵਾਹ ਖੱਟਣ ਤੱਕ ਹੀ ਸੀਮਤ ਸੀ। ਰਾਏਪੁਰ ਅਤੇ ਭੁਪਾਲ ਦੇ ਜਾਣਕਾਰਾਂ ਦਾ ਕਹਿਣਾ ਹੈ ਕਿ ਜੋਤਸ਼ੀਆਂ ਨੇ ਮੁੱਖ ਮੰਤਰੀ ਨੂੰ ਇਹ ਜਚਾ ਦਿੱਤਾ ਕਿ ਵਸਤੂ-ਸ਼ਾਸ਼ਤਰ ਦੇ ਹਿਸਾਬ ਨਾਲ ਇਹ ਬੰਗਲਾ ਤੁਹਾਡੇ ਲਈ ਅਸ਼ੁਭ ਹੈ। ਜੇਕਰ ਉਹ ਉਥੇ ਰਹੇ ਤਾਂ ਮੁੱਖ ਮੰਤਰੀ ਦੀ ਕੁਰਸੀ ਦਾ ਬਹੁਤੀ ਦੇਰ ਅਨੰਦ ਨਹੀਂ ਮਾਣ ਸਕਣਗੇ। ਹੁਣ ਲੱਖਾਂ ਰੁਪਿਆ ਖਰਚ ਕੇ ਉਸਨੂੰ ਭੂਤ ਬੰਗਲਾ ਗਰਦਾਨਿਆ ਜਾ ਰਿਹਾ ਹੈ। ਇਸ ਬਾਰੇ ਰਾਜਪੁਰ ਦੇ ਭਾਜਪਾ ਵਿਧਾਇਕ ਬਰਿਜ ਮੋਹਨ ਅਗਰਵਾਲ ਦਾ ਕਹਿਣਾ ਹੈ ਕਿ ਅਜੀਤ ਯੋਗੀ ਕਿਸੇ ਪੁਰਾਣੇ ਵਿਵਾਦ ਦੀ 'ਕਾਲੀ ਛਾਂ' ਤੋਂ ਬਚਣ ਖਾਤਰ 'ਮੁੱਖ ਮੰਤਰੀ ਨਿਵਾਸ' ਵਿਚ ਰਹਿਣ ਨਹੀਂ ਗਏ। ਸੋਕਾ ਤਾਂ ਬਹਾਨਾ ਮਾਤਰ ਹੀ ਹੈ, ਸਗੋਂ ਇਸ ਦੇ ਉਲਟ ਉਹ ਆਪਣੇ ਅੰਧਵਿਸ਼ਵਾਸ਼ ਕਾਰਨ ਉਥੇ ਨਹੀਂ ਗਏ।

ਭੂਤ-ਪ੍ਰੇਤ, ਜਾਦੂ-ਟੂਣਾ, ਝਾੜ-ਫੂਕ, ਤੰਤਰ-ਮੰਤਰ, ਯੱਗ-ਜਾਪ ਉਪਰ ਵਿਸ਼ਵਾਸ਼ ਕਰਨ ਵਾਲੇ ਨੇਤਾ ਸਾਡੇ ਸਮਾਜ ਵਿਚ ਅੰਧਵਿਸ਼ਵਾਸ਼ ਨੂੰ ਉਤਸਾਹ ਦੇਣ ਵਿਚ ਸਭ ਤੋਂ ਮੋਹਰੀ ਹਨ। ਆਮ ਲੋਕਾਂ 'ਤੇ ਇਹ ਦੋਸ਼ ਤਾਂ ਹਰ ਕੋਈ ਲਾ ਸਕਦਾ ਹੈ ਕਿ ਉਹ ਅੰਧਵਿਸ਼ਵਾਸ਼ ਦੇ ਗਹਿਰੇ ਹਨ੍ਹੇਰੇ ਵਿਚ ਡੁੱਬੇ ਹੋਏ ਹਨ, ਪਰ ਜਿੰਨਾਂ ਨੇ ਦੇਸ਼ ਨੂੰ ਅਧੁਨਿਕਤਾ ਦੀ ਰਾਹ 'ਤੇ ਤੋਰਨਾ ਹੈ ਜੇ ਉਹੀ ਅੰਧਵਿਸ਼ਵਾਸ਼ 'ਚ ਲੱਕ-ਲੱਕ ਖੁੱਭੇ ਹੋਣ ਤਾਂ ਸਮਾਜ ਕਿਸ ਪਾਸੇ ਤੁਰੇਗਾ ?

ਭੂਤੇ-ਪ੍ਰੇਤਾਂ ਵਿਚ ਵਿਸ਼ਵਾਸ਼ ਰੱਖਣ ਵਾਲੇ ਇਕ ਰਾਜਨੇਤਾ ਨੇ ਇਕ ਹੋਰ ਹੀ ਕੱਛ 'ਚੋਂ ਮੂੰਗਲੀ ਕੱਢ ਮਾਰੀ। ਪੇਸ਼ੇ ਵਜੋਂ ਪਹਿਲਵਾਨ ਰਹੇ ਪਰ ਅੱਜ ਕੱਲ ਬਿਹਾਰ ਦੇ ਮੰਤਰੀ ਬਣੇ ਬਦਨ ਸਿੰਘ ਨੇ ਹਾਲ ਹੀ ਦਿਤੀ ਇਕ ਇੰਟਰਵਿਊ ਵਿਚ ਕਿਹਾ "ਕਿ ਮੈਨੂੰ ਰਾਤੀਂ ਸੁਪਨੇ ਵਿਚ ਇਕ ਭੂਤ ਦਿਖਾਈ ਦਿੱਤਾ ਜੋ ਮੈਨੂੰ ਮੇਰੇ ਪਿੰਡ ਦੇ ਬਾਹਰ ਬਣੇ ਇੱਕ ਸੁੰਨੇ ਮਕਾਨ ਵਿਚ ਲੈ ਗਿਆ, ਉਥੇ ਉਸਨੇ ਮੈਨੂੰ ਦੱਬੇ ਧਨ ਬਾਰੇ ਦੱਸਿਆ। ਜਦੋਂ ਉਥੇ ਖੁਦਾਈ ਕਰਵਾਈ ਤਾਂ ਤਿੰਨ ਕਿੱਲੋ ਸੋਨੇ-ਚਾਂਦੀ ਦੇ ਸਿੱਕੇ ਤੇ ਬਰਤਨ ਮਿਲੇ।"

ਇਸ ਇੰਟਰਵਿਊ ਵਿਚ ਅੱਗੇ ਜਾਕੇ ਕਿਹਾ, " ਕਿ ਸੋਨਾ ਉਨ੍ਹਾਂ ਆਪ ਰੱਖ ਲਿਆ ਤੇ ਚਾਂਦੀ ਖੁਦਾਈ ਕਰਨ ਆਏ ਮਜ਼ਦੂਰਾਂ ਵਿਚ ਵੰਡ ਦਿੱਤੀ।" ਇਹੋ ਜਿਹੇ ਗੰਦੀ ਕੜੀ ਘੋਲਣ ਵਾਲੇ ਵਿਅਕਤੀ ਰਾਬੜੀ ਦੇਵੀ ਦੇ ਮੰਤਰੀ ਮੰਡਲ ਵਿਚ ਬਿਰਾਜਮਾਨ ਹਨ। ਜੋ ਆਦਮੀ ਮੰਤਰੀ ਜਿਹੇ ਅਹੁਦੇ 'ਤੇ ਬੈਠ ਕੇ ਬਿਨਾਂ ਸਿਰ-ਪੈਰ ਦੇ ਕਿੱਸਿਆਂ-ਕਹਾਣੀਆਂ ਨੂੰ ਮੀਡੀਏ ਰਾਹੀਂ ਉਭਾਰ ਕੇ ਨਜ਼ਾਇਜ਼ ਤਰੀਕੇ ਨਾਲ ਇਕੱਠੇ ਕੀਤੇ ਧਨ ਨੂੰ ਜ਼ਾਇਜ਼ ਠਹਿਰਾਉਣ ਦੀ ਕੋਸ਼ਿਸ਼ ਕਰ ਰਿਹਾ ਹੋਵੇ ਉਸਤੋਂ ਆਮ ਜੰਤਾ ਨੂੰ ਸੁਧਾਰਨ ਦੀ ਕੀ ਉਮੀਦ ਰੱਖੀ ਜਾ ਸਕਦੀ ਹੈ ?

ਪਰੰਪਰਾ, ਰੀਤੀ-ਰਿਵਾਜ, ਵਿਸ਼ਵਾਸ਼, ਧਾਰਨਾਵਾਂ ਜਾਂ ਅਤੀਤ 'ਚ ਗੁਆਚੇ ਕਿੱਸਿਆਂ-ਕਹਾਣੀਆਂ ਦੇ ਰਹੱਸ ਨੂੰ ਜਾਣਨਾ, ਸਮਾਜ-ਸ਼ਾਸ਼ਤਰੀਆਂ ਦਾ ਵਿਸ਼ਾ ਤਾਂ ਹੋ ਸਕਦਾ ਹੈ, ਪਰ ਲੀਡਰਾਂ ਜਾਂ ਸਨਮਾਨ-ਯੋਗ ਅਹੁਦਿਆਂ 'ਤੇ ਬੈਠੀ ਨੌਕਰਸ਼ਾਹੀ ਦਾ ਵਿਸ਼ਾ ਹਰਗਿਜ਼ ਨਹੀਂ ਹੋ ਸਕਦਾ। ਆਪਣੇ ਆਪ ਨੂੰ ਵਿਖਾਵੇ ਦੇ ਤੌਰ 'ਤੇ ਧਰਮ ਦੇ ਠੇਕੇਦਾਰ ਵਿਖਾਕੇ ਉਹ ਲੋਕ ਰਾਜਨੀਤਿਕ ਲਾਭ ਤਾਂ ਹਰ ਹੀਲੇ ਹੀ ਉਠਾਉਣਾ ਚਾਹੁੰਦੇ ਹਨ। ਅਸਲ ਵਿਚ ਧਰਮ ਅਤੇ ਅਧਿਆਤਮਕ ਨੂੰ ਮੰਨਣਾ ਆਦਮੀ ਦਾ ਆਪਣਾ ਨਿੱਜੀ ਵਰਤਾਰਾ ਹੈ ਨਾ ਕਿ ਦੂਸਰਿਆਂ ਸਾਹਮਣੇ ਆਪਣੇ ਆਪ ਨੂੰ ਧਰਮ ਦੇ ਰਖਵਾਲੇ ਦੱਸ ਕੇ ਉਨਾਂ 'ਤੇ ਧੌਂਸ ਜਮਾਉਣ ਦਾ ਹੱਕ ਹਾਸਲ ਕਰਨਾ।

ਅੱਜ ਕੱਲ ਧਾਰਮਕ ਅਤੇ ਅਧਿਆਤਮਕ ਸਥਾਨਾਂ ਵਿਚ ਵਪਾਰਕ ਪ੍ਰਵਿਰਤੀ ਵਧ ਰਹੀ ਹੈ। ਇਹੀ ਕਾਰਨ ਹੈ ਕਿ ਵੱਡੇ ਵੱਡੇ ਸਾਧੂ-ਸੰਤ ਅਤੇ ਮੱਠਾਂ ਦੇ ਪੁਜਾਰੀ ਆਪਣੇ ਆਪ ਨੂੰ ਲੋਕਾਂ ਵਿਚ ਇਕ ਦੂਜੇ ਤੋਂ ਵੱਡਾ ਸਿੱਧ ਕਰਨ ਲਈ ਇਹ ਆਮ ਪ੍ਰਚਾਰ ਕਰਦੇ ਦੇਖੇ ਗਏ ਹਨ ਕਿ ਉਨ੍ਹਾਂ ਤੋਂ ਰਾਜਨੀਤਿਕ ਲੀਡਰ ਤੇ ਨੌਕਰਸ਼ਾਹੀ ਅਸ਼ੀਰਵਾਦ ਪ੍ਰਾਪਤ ਕਰਨ ਆਉਂਦੀ ਹੈ। ਇਸ ਪਿੱਛੇ ਸਾਧੂਆਂ ਦੀ ਇਕ ਤਹਿ-ਸ਼ੁਦਾ ਨੀਤੀ ਕੰਮ ਕਰਦੀ ਹੈ। ਇਨ੍ਹਾਂ ਨੂੰ ਸਿਆਸੀ ਸਾਧੂ ਕਹਿਣਾ ਹੀ ਠੀਕ ਰਹੇਗਾ।

ਅਜ਼ਾਦੀ ਮਿਲਣ ਤੋਂ ਬਾਅਦ ਦੇਸ਼ ਦੇ ਕੁੱਝ ਉਚਿਆਂ ਅਹੁਦਿਆਂ ਉਪਰ ਬੈਠੇ ਰਾਜਨੇਤਾ ਆਪਣੇ ਧਾਰਮਕ ਵਿਸ਼ਵਾਸ਼ਾਂ ਨੂੰ ਜੱਗ ਜ਼ਾਹਿਰ ਕਰਕੇ ਆਨੰਦ ਮਾਣਦੇ ਰਹੇ ਹਨ। ਜਵਾਹਰ ਲਾਲ ਨਹਿਰੂ ਦੇ ਰਹੇ ਨਿੱਜੀ ਸਕੱਤਰ ਐਮ ਓ ਮਥਾਈ ਨੇ ਆਪਣੀਆਂ ਰਚਨਾਵਾਂ ਵਿਚ ਡਾ ਰਜਿੰਦਰ ਪ੍ਰਸ਼ਾਦ ਦੇ ਕੁੱਝ ਕੁ ਅੰਧਵਿਸ਼ਵਾਸ਼ਾਂ ਦਾ ਜ਼ਿਕਰ ਬੜੇ ਰੌਚਿਕ ਢੰਗ ਨਾਲ ਕੀਤਾ ਹੈ। ਗਊ-ਰਖਸ਼ਾ ਅਤੇ ਨਸ਼ਾ-ਬੰਦੀ ਦੇ ਹੱਕ ਤੋਂ ਇਲਾਵਾ ਉਹ ਬਾਂਦਰਾਂ ਦੀ ਸੁਰੱਖਿਆ 'ਤੇ ਪੂਰੀ ਤਰ੍ਹਾਂ ਬਲ ਦੇਣਾ ਚਾਹੁੰਦੇ ਸਨ। 20 ਜਨਵਰੀ 1960 ਨੂੰ ਜਦੋਂ ਉਹ ਰਾਸ਼ਟਰਪਤੀ ਬਣੇ ਤਾ ਕੁੱਝ ਸਮੇਂ ਬਾਅਦ ਉਨ੍ਹਾਂ ਨੇ ਰਾਸ਼ਟਰੀ ਭਵਨ ਵਿਚ ਭੂਰੇ ਰੰਗ ਦੇ ਬਾਂਦਰਾਂ ਨੂੰ ਲਿਆ ਕੇ ਖੁੱਲਾ ਛੱਡ ਦਿੱਤਾ ਜਿੰਨਾਂ ਨੇ ਰਾਸ਼ਟਰੀ ਭਵਨ ਦੇ ਆਸੇ-ਪਾਸੇ ਪੂਰੀ ਤਰ੍ਹਾਂ ਦਹਿਸ਼ਤ ਦਾ ਮਾਹੌਲ ਪੈਦਾ ਕਰ ਦਿੱਤਾ। ਪ੍ਰਧਾਨ ਮੰਤਰੀ ਦੇ ਦਫਤਰ ਨੂੰ ਵੀ ਨਹੀਂ ਬਖਸ਼ਿਆ, ਉਸ ਅੰਦਰ ਜਾ ਘੁਸੇ, ਜਿੱਥੇ ਉਨ੍ਹਾਂ ਨੂੰ ਬੜੀ ਮੁਸ਼ਕਿਲ ਨਾਲ ਕੱਢਿਆ ਗਿਆ।

ਡਾ ਰਜਿੰਦਰ ਪ੍ਰਸ਼ਾਦ ਨੇ ਰਾਸ਼ਟਰਪਤੀ ਬਣਨ ਤੋਂ ਬਾਅਦ ਦੋ ਕੰਮ ਇਹੋ-ਜਿਹੇ ਕੀਤੇ ਜਿੰਨਾਂ ਤੋਂ ਜਵਾਹਰ ਲਾਲ ਨਹਿਰੂ ਵੀ ਖੁਸ਼ ਨਹੀਂ ਸਨ। ਪਹਿਲਾ, ਰਾਸ਼ਟਰੀ ਭਵਨ 'ਚ ਕੰਮ ਕਰਦੇ ਸਾਰੇ ਮੁਸਲਮਾਨ ਨੌਕਰਾਂ ਨੂੰ ਹਟਾਉਣਾ। ਦੂਜਾ, ਬਨਾਰਸ ਜਾ ਕੇ ਸਾਧੂਆਂ ਦੇ ਪੈਰ ਧੋਣਾ। ਜਿਸ ਨੂੰ ਮੀਡੀਏ ਨੇ ਚਸਕਾ ਲੈ-ਲੈ ਛਾਪਿਆ।

ਗਾਂਧੀ ਜੀ ਅਕਸਰ ਖੁਦ ਰਾਮਰਾਜ ਦੀ ਗੱਲ ਕਰਦੇ ਰਹੇ, ਇਹੀ ਕਾਰਨ ਹੈ ਕਿ ਉਨ੍ਹਾਂ ਗਊਪੂਜਾ ਦੇ ਹੱਕ ਵਿਚ ਕਈ ਲੇਖ ਲਿਖੇ ਸਨ। ਉਹ ਬ੍ਰਹਮਚਾਰੀ ਦੇ ਹੱਕ ਵਿਚ ਵੀ ਬੋਲਿਆ ਕਰਦੇ ਸਨ ਅਤੇ ਆਪਣੇ ਸਹਿਯੋਗੀਆਂ ਨੂੰ ਇਸ ਦੀ ਪਾਲਣਾ ਕਰਨ ਦੀਆਂ ਹਦਾਇਤਾਂ



ਹੱਡ ਬੀਤੀਆਂ-ਜੱਗ ਬੀਤੀਆਂ

# ਅਵਨੀਸ਼ ਸਾਧ ਕਿਵੇਂ ਬਣਿਆ

ਓਮ ਪ੍ਰਕਾਸ਼

ਮਤਰੇਈ ਮਾਂ ਦੇ ਭੈੜੇ ਵਤੀਰੇ ਕਰਕੇ ਨਿਰਮਲਾ ਦਾ ਦੂਜਾ ਭਰਾ ਅਵਨੀਸ਼ ਘਰੋਂ ਭੱਜ ਗਿਆ। ਉਹ ਭੈੜੀ ਸੰਗਤ ਵਿੱਚ ਪੈ ਗਿਆ। ਨਿੱਕੀਆਂ-ਮੋਟੀਆ ਚੋਰੀਆਂ ਕਰਨ ਲੱਗ ਪਿਆ। ਕੁਝ ਦਿਨ ਹਵਾਲਾਤ ਵਿਚ ਵੀ ਰਿਹਾ। ਉਹ ਕੁਝ ਚਿਰ ਰਿਕਸ਼ਾ ਵੀ ਵਾਹੁੰਦਾ ਰਿਹਾ। ਰੇਹੜੀ ਵੀ ਲਾਉਂਦਾ ਰਿਹਾ। ਫੇਰ ਉਹ ਇਕ ਸਾਧੂ ਦੇ ਸੰਪਰਕ ਵਿਚ ਆ ਗਿਆ। ਸਭ ਕੁਝ ਛੱਡਕੇ ਸਾਧੂ ਬਣ ਗਿਆ। ਹਰ ਵੇਲੇ ਆਪਣੇ ਗੁਰੂ ਦੇ ਨਾਲ ਰਹਿਣ ਲੱਗ ਪਿਆ। ਉਸ ਦੇ ਭਰਾ ਅਤੇ ਚਾਚੇ ਨੇ ਉਹਨੂੰ ਬੜਾ ਸਮਝਾਇਆ ਪਰ ਉਹ ਪੱਕਾ ਜਟਾਧਾਰੀ ਸਾਧੂ ਬਣ ਗਿਆ। 1965 ਦੀ ਲੜਾਈ ਵੇਲੇ ਲੋਕਾਂ ਨੇ ਉਹਨੂੰ ਪਾਕਿਸਤਾਨੀ ਜਸੂਸ ਸਮਝ ਕੇ ਮਾਰਿਆ ਕੁੱਟਿਆ ਵੀ ਸੀ। ਉਹ ਆਪਣੇ ਗੁਰੂ ਦੇ ਨਾਲ ਤੀਰਥ ਯਾਤਰਾ ਤੇ ਜਾਦਾ ਤਾਂ ਲੋਕ ਉਹਦੇ ਪੈਰੀਂ ਹੱਥ ਲਾਉਂਦੇ।

ਉਸਦੇ ਗੁਰੂ ਦੀ ਜਲੰਧਰ ਦੀ ਇਕ ਧਰਮਸ਼ਾਲਾ ਵਿਚ ਗੱਦੀ ਸੀ। ਨਿਰਮਲਾ ਉਹਨੂੰ ਮਿਲਣ ਲਈ ਧਰਮਸ਼ਾਲਾ ਵਿਚ ਜਾਂਦੀ ਸੀ। ਉਹ ਦੜੇ-ਸੱਟੇ ਦੇ ਨੰਬਰ ਵੀ ਦੱਸਣ ਲੱਗ ਪਿਆ ਅਤੇ ਨਸ਼ਾ ਵੀ ਕਰਨ ਲਗ ਪਿਆ। ਕੁਝ ਸਮਾਂ ਪਾਕੇ ਉਹ ਇਕ ਮੰਨਿਆ-ਪ੍ਰਮੰਨਿਆ ਸਾਧੂ ਬਣ ਗਿਆ ਅਤੇ ਉਹ ਜਿਧਰੋਂ ਵੀ ਲੰਘ ਜਾਂਦਾ, ਲੋਕ ਉਹਦੇ ਪੈਰੀਂ ਹੱਥ ਲਾਉਂਦੇ। ਆਪਣੇ ਗੁਰੂ ਦੀ ਮੌਤ ਤੋਂ ਮਗਰੋਂ ਧਰਮਸ਼ਾਲਾ ਦੀ ਸਾਰੀ ਜਾਇਦਾਦ ਦਾ ਵਾਰਸ ਬਣ ਕੇ ਉਹ ਗੱਦੀ 'ਤੇ ਬਹਿ ਗਿਆ। ਉਸ ਦੇ ਇਕ ਗੁਰ ਭਾਈ ਨੇ ਗੱਦੀ 'ਤੇ ਕਬਜ਼ਾ ਕਰਨ ਲਈ ਉਹਦੇ ਉਤੇ ਕਾਤਲਾਨਾ ਹਮਲਾ ਵੀ ਕੀਤਾ।

ਕੁਝ ਚਿਰ ਮਗਰੋਂ ਉਹਨੇ ਜਲੰਧਰ ਛਾਉਣੀ ਵਿਚ, ਜਿਥੇ ਉਹ ਰਿਕਸ਼ਾ ਚਲਾਉਂਦਾ ਹੁੰਦਾ ਸੀ ਅਤੇ ਚੋਰੀ ਕਰਦਾ ਵੀ ਫੜਿਆ ਗਿਆ ਸੀ, ਇਕ ਬਹੁਤ ਵੱਡਾ ਯੱਗ ਕੀਤਾ। ਲੋਕਾਂ ਨੇ ਬੜੀ ਸ਼ਰਧਾ ਨਾਲ ਲੰਗਰ ਦਾ ਪ੍ਰਬੰਧ ਕੀਤਾ। ਲੋਕਾਂ ਦੀ ਇਤਨੀ ਭੀੜ ਸੀ ਕਿ "ਮਹਾਤਮਾ" ਦੇ ਪੈਰੀਂ ਹੱਥ ਲਾ ਕੇ ਉਹਨਾਂ ਦੇ ਹੱਥੋਂ ਪ੍ਰਸ਼ਾਦ ਲੈਣ ਵਾਸਤੇ ਕਿੰਨਾ-ਕਿੰਨਾ ਚਿਰ ਵਾਰੀ ਨਹੀਂ ਸੀ ਆਉਂਦੀ। ਉਸ ਵੇਲੇ ਮੈਂ ਉਹਦੇ ਕੋਲ ਬੈਠਾ ਉਹਨੂੰ ਮਖੌਲ ਕਰੀ ਜਾਦਾ ਸੀ।

ਮੈਨੂੰ ਉਹ ਜਿੱਥੇ ਵੀ ਮਿਲਦਾ ਮੈਂ ਉਹਦਾ ਮਖੌਲ ਉਡਾਉਂਦਾ। ਉਹ ਜਵਾਬ ਵਿਚ ਹੱਸ ਕੇ ਆਖਦਾ, "ਤੁਸੀਂ ਕਿਸੇ ਕੋਲੋਂ ਪੈਰੀਂ ਹੱਥ ਲੁਆ ਕੇ ਵਿਖਾਓ ਤਾਂ ਮੈਂ ਤੁਹਾਨੂੰ ਗੁਰੂ ਮੰਨ ਲਵਾਂਗਾ।"

ਮੇਰੇ ਬੱਚਿਆਂ ਦੇ ਵਿਆਹ ਵਿਚ ਉਹ ਆਉਂਦਾ। ਮਾਮੇ ਦੀ ਮਿਲਣੀ ਕਰਦਾ। ਵਿਆਹ ਵਿਚ ਆਏ ਸਾਰੇ ਰਿਸ਼ਤੇਦਾਰ ਅਤੇ ਹੋਰ ਲੋਕ ਉਹਦਾ ਬੜਾ ਮਾਣ ਕਰਦੇ। ਸਾਰੇ ਉਸਨੂੰ ਇਕ ਪਹੁੰਚਿਆ ਹੋਇਆ ਸਾਧੂ ਸਮਝਦੇ। ਮੈਂ ਉਸ਼ ਦੀਆਂ ਪੁਰਾਣੀਆਂ ਕਰਤੂਤਾਂ ਦੱਸ ਕੇ ਆਖਦਾ, "ਇਹ ਤਾਂ ਇਕ ਪਾਖੰਡੀ ਏ।" ਇਸ ਗੱਲ 'ਤੇ ਕਿਸੇ ਨੂੰ ਵਿਸ਼ਵਾਸ਼ ਨਹੀਂ ਸੀ ਆਉਂਦਾ।

ਉਹ ਆਪਣੇ ਵੱਡੇ ਭਰਾ ਕੋਲੋਂ ਹਫਤੇ ਪੰਦਰੀ ਦਿਨੀਂ ਰਮ ਦੀ ਬੋਤਲ ਮੰਗਵਾਂਦਾ ਸੀ। ਜਿਸ ਨੂੰ ਉਹ ਚਰਨ ਅੰਮ੍ਰਿਤ ਕਹਿੰਦਾ। ਮੈਂ ਉਹਨੂੰ ਜਦ ਵੀ ਇਹ ਪਾਖੰਡ ਛੱਡਣ ਲਈ ਸਮਝਾਂਦਾ ਤਾਂ ਉਹ ਜਵਾਬ ਵਿਚ ਮੈਨੂੰ ਆਖਦਾ, "ਜੀਜਾ ਜੀ, ਤੁਸੀਂ ਦੱਸੋ, ਮੈਂ ਇਹ ਕੰਮ ਛੱਡਕੇ ਮੁੜ ਜਾ ਕੇ ਰਿਕਸ਼ਾ ਚਲਾਵਾਂ।"

ਦਸੰਬਰ **1994** ਵਿਚ ਮੈਂ ਨਿਰਮਲਾ ਦੀ ਭੂਆ ਦੀ ਮਕਾਣੀ ਫਗਵਾੜੇ ਗਿਆ। ਉਥੇ ਉਹ ਵੀ ਆਇਆ ਹੋਇਆ ਸੀ। ਇਕ ਕਮਰੇ ਵਿਚ ਗੱਦਾ ਵਿਛਾ ਕੇ ਚੌਕੜੀ ਮਾਰੀ ਬੈਠਾ ਸੀ। ਨਿੱਕੇ ਵੱਡੇ ਸਭ ਉਹਦੇ ਪੈਰੀਂ ਹੱਥ ਲਾ ਰਹੇ ਸਨ ਅਤੇ ਉਹ ਸੀਸਾਂ ਦੇ ਕੇ ਪ੍ਰਸ਼ਾਦ ਦੇਈ ਜਾਦਾ ਸੀ। ਜਦੋਂ ਸ਼ਰਧਾਲੂਆ ਦੀ ਭੀੜ ਕੁਝ ਘਟੀ ਤਾਂ ਮੈਂ ਵੀ ਬੜੀ ਗੰਭੀਰ ਮੁਦਰਾ ਬਣਾ ਕੇ ਝੁਕ ਕੇ ਉਹਦੇ ਪੈਰੀਂ ਹੱਥ ਲਾ ਕੇ ਆਖਿਆ, "ਮਹਾਤਮਾ ਜੀ, ਹੁਣ ਤੁਸੀਂ ਮੇਰੇ ਪੈਰੀਂ ਹੱਥ ਲਾਓ।" ਉਹਨੇ ਉਠ ਕੇ ਮੇਰੇ ਪੈਰੀਂ ਹੱਥ ਲਾਇਆ ਤਾਂ ਮੈਂ ਉਹਨੂੰ ਬਗਲ ਵਿਚ ਲੈ ਲਿਆ। ਜਿਹਨਾਂ ਨੂੰ ਮੇਰੇ ਤੇ ਉਸਦੇ ਰਿਸਤੇ ਦਾ ਪਤਾ ਨਹੀਂ ਸੀ ਉਹ ਕਹਿਣ ਲੱਗੇ, "ਮਹਾਤਮਾ ਜੀ ਤੋਂ ਪੈਰੀਂ ਹੱਥ ਲੁਆਂਦਿਆਂ ਇਸ ਬੰਦੇ ਨੂੰ ਸ਼ਰਮ ਨਹੀਂ ਆਈ।" ਨਿਰਮਲਾ ਵੀ ਕੋਲ ਈ ਬੈਠੀ ਸੀ ਅਤੇ "ਮਹਾਤਮਾ ਜੀ" ਨੇ ਆਪ ਸਭ ਨੂੰ ਦੱਸ ਦਿੱਤਾ ਕਿ ਸਾਡੇ ਜੀਜਾ ਜੀ ਨੇ। ਖੈਰ ਹੁਣ ਮੈਂ ਉਹਨੂੰ ਮਖੌਲ ਤਾਂ ਨਹੀਂ ਕੀਤਾ ਪਰ ਉਹਦੇ ਭਤੀਜੇ ਅਤੇ ਕੁਝ ਇਕ ਬੰਦਿਆਂ ਨੂੰ ਉਸਦਾ ਪਿਛੋਕੜ ਜ਼ਰੂਰ ਦੱਸ ਦਿੱਤਾ। ❑

(ਸਫਾ 28 ਦੀ ਬਾਕੀ)

ਦਿੰਦੇ ਰਹਿੰਦੇ ਸਨ। ਗਾਂਧੀ ਜੀ ਦੀ ਇਹ ਟਿੱਪਣੀ ਕਿ ਸੰਨ 1934 ਵਿਚ ਆਏ ਬਿਹਾਰ ਵਿਚ ਭੁਚਾਲ ਜਾਤ-ਪਾਤ ਜਿਹੇ ਪਾਪਾਂ ਦਾ ਕਾਰਨ ਹੈ, ਇਸ ਨੂੰ ਲੈ ਕੇ ਯੂਰਪ ਦੇ ਅਖਬਾਰਾਂ ਨੇ ਬਹੁਤ ਚਰਚਾ ਛੇੜੀ ਸੀ।

ਇਹ ਤਾਂ ਕੁੱਝ ਕੁ ਮਿਸਾਲਾਂ ਹਨ, ਪਰ ਪਿਛਲੇ ਪੰਜ ਦਹਾਕਿਆਂ ਵਿਚ ਇਸ ਦੀ ਬੜੀ ਲੰਮੀ ਸੂਚੀ ਹੈ। ਅਨੇਕ ਪ੍ਰਮੁੱਖ ਰਾਜਨੀਤਿਕ ਲੀਡਰਾਂ ਦੁਆਰਾ ਨਿੱਜੀ ਤੌਰ ਉਤੇ ਕਿਤੇ ਯੱਗ, ਹਵਨ, ਕਥਾ, ਜਪ-ਤਪ,ਤੰਤਰ-ਮੰਤਰ, ਆਦਿ ਲਗਾਤਾਰ ਸਾਡੇ ਸਾਹਮਣੇ ਆਉਂਦੇ ਰਹੇ ਹਨ। ਅਧੁਨਿਕਤਾ ਦੇ ਲਿਬਾਸਾਂ ਪਿੱਛੇ ਹੁਰਦਨ ਦੀਆਂ ਮਾਲਾ ਪਾਉਣੀਆਂ, ਹੱਥਾਂ ਦੀਆਂ ਉਂਗਲੀਆਂ ਵਿਚ ਚਾਰ-ਚਾਰ ਛਾਪਾਂ ਪਾਉਣੀਆਂ, ਤਵੀਤ ਜਾਂ ਰੰਗਦਾਰ ਧਾਗੇ ਬੰਨਣੇ, ਉਨ੍ਹਾਂ ਦੇ ਤੰਤਰਿਕ ਅਤੇ ਬੁੱਧੀਜੀਵੀ ਹੋਣ ਦਾ ਪੋਲ ਸਾਡੇ ਸਾਹਮਣੇ ਖੋਲਦੇ ਹਨ।

ਆਪਣੇ ਕਾਰਵਿਹਾਰ ਦੀ ਪਾਰਦਰਸ਼ਤਾ ਨੂੰ ਅਣਦੇਖੇ ਕਰਕੇ ਜੋ ਉਚ-ਅਹੁਦਿਆਂ ਉਤੇ ਬੈਠੇ ਵਿਅਕਤੀ, ਵਿਸ਼ੇਸ਼ ਤੌਰ 'ਤੇ ਰਾਜਨੀਤਿਕ ਲੀਡਰ ਜੋ ਅਕਸਰ ਮੀਡੀਏ ਉਪਰ ਛਾਏ ਰਹਿੰਦੇ ਹਨ, ਖੁਦ ਆਪਣੀ ਖੁਦਗਰਜ਼ੀ ਲਈ ਆਪਣੇ ਨਿੱਜੀ ਵਿਸ਼ਵਾਸ਼ਾਂ ਨੂੰ ਅਧਿਆਤਮਕ ਦੀਆਂ ਬਦਲਦੀਆਂ ਧਾਰਮਕ ਨੀਤੀਆਂ ਤੇ ਵਿਸ਼ਵਾਸ਼ਾਂ ਦੇ ਪ੍ਰਚਾਰ ਵਿਚ ਲੱਗੇ ਰਹੇ ਤਾਂ ਭੋਲੀ-ਭਾਲੀ ਜੰਤਾ ਨੂੰ ਇਨ੍ਹਾਂ ਤੋਂ ਕੀ ਸਬਥ ਸਿੱਖਣ ਨੂੰ ਮਿਲੇਗਾ। ❑

ਅਨੁ:ਰਵਿੰਦਰ ਰਾਹੀ

ਕੇਸ ਰਿਪੋਰਟ :1

# ਮੈਂ ਇਟਲੀ ਨਹੀਂ ਜਾਣਾ

ਸੁਖਵਿੰਦਰ ਸਿੰਘ ਮਾਛੀਵਾੜਾ

ਤਰਕਸ਼ੀਲਾਂ ਨੇ ਆਪਣੇ ਡੇਢ ਦਹਾਕੇ ਦੇ ਅਮਲ ਤੇ ਤਜਰਬਿਆਂ ਤੋਂ ਇਹ ਸਿੱਧ ਕਰ ਵਿਖਾਇਆ ਹੈ ਕਿ ਕਥਿਤ ਭੂਤ-ਪ੍ਰੇਤਾਂ ਦੇ ਕਿੱਸੇ-ਕਹਾਣੀਆ ਪਿੱਛੇ ਕੰਮ ਕਰਦੇ ਅਸਲ ਕਾਰਨ ਸਮਾਜਿਕ, ਆਰਥਿਕ, ਮਾਨਸਿਕ ਤੇ ਪ੍ਰਬੰਧ ਨਾਲ ਜੁੜੇ ਹੁੰਦੇ ਹਨ। ਸਾਡੇ ਸਮਾਜ ਦੀਆ ਗਲਤ ਕਿਸਮ ਦੀਆਂ ਮਾਨਤਾਵਾਂ ਅਨੇਕਾਂ ਜਿੰਦੜੀਆਂ ਨਾਲ ਖਿਲਵਾੜ ਕਰਦੀਆ ਹਨ ਖਾਸ ਤੌਰ 'ਤੇ ਵਿਆਹ ਨਾਲ ਜੁੜੇ ਫੈਸਲਿਆਂ ਕਾਰਨ ਲੜਕੀਆਂ ਨੂੰ ਉਮਰ ਭਰ ਦੁੱਖ ਭੋਗਣਾ ਪੈਂਦਾ ਹੈ। ਮਾਪੇ ਆਪਣੇ ਲੋਭ-ਲਾਲਚ ਤੇ ਆਪਣੇ ਪਰਵਾਰ ਦੀ ਖੁਸ਼ੀ ਲਈ ਆਪਣੀਆਂ ਨੌਜਵਾਨ ਤੇ ਹੋਣਹਾਰ ਲੜਕੀਆ ਨੂੰ ਵਿਦੇਸ਼ੀਂ ਵਸਦੇ ਦੁਹਾਜੂ ਤੇ ਅਧਖੜ ਉਮਰ ਦੇ ਵਿਅਕਤੀਆ ਨਾਲ ਵਿਆਹੁਣ ਤੋਂ ਗੁਰੇਜ਼ ਨਹੀਂ ਕਰਦੇ। ਇਹ ਪਤਾ ਹੋਣ ਦੇ ਬਾਵਜੂਦ ਕਿ ਵਿਦੇਸ ਵਿਆਹੀਆਂ ਲੜਕੀਆਂ ਨੂੰ ਸੌ ਦੁੱਖ ਭੋਗਣੇ ਪੈਂਦੇ ਹਨ, ਮਾਪੇ ਇਸ ਗੱਲ ਦੀ ਤਾਕ ਵਿਚ ਹੀ ਰਹਿੰਦੇ ਹਨ ਕਿ ਜੇ ਇੰਗਲੈਂਡ, ਕੈਨੇਡਾ ਵਸਦਾ ਵਰ ਮਿਲ ਜਾਵੇ ਤਾਂ ਬਹੁਤ ਚੰਗਾ ਹੈ।

ਅਜਿਹੇ ਮਸਲੇ ਨਾਲ ਸਬੰਧਤ ਨੇੜਲੇ ਪਿੰਡ ਤੋਂ ਇਕ ਕੇਸ ਸਾਡੇ ਪਾਸ ਆਇਆ। ਲੜਕੀ ਦਾ ਦਾਦਕਾ ਪਿੰਡ ਮਾਛੀਵਾੜੇ ਦੇ ਕੋਲ ਹੀ ਸੀ ਜਦਕਿ ਉਹ ਆਪਣੇ ਮਾ-ਬਾਪ ਸਮੇਤ ਮੇਰਠ ਰਹਿੰਦੀ ਸੀ। ਉਸਦੇ ਪਿਤਾ ਜੀ ਉੱਥੇ ਨੌਕਰੀ ਕਰਦੇ ਸਨ। ਉਹ ਐਮ ਕਾਮ ਕਰ ਰਹੀ ਸੀ। ਉਸਦੇ ਮਾਤਾ-ਪਿਤਾ ਨੇ ਉਸਨੂੰ ਪੁੱਛੇ-ਬਿਨਾ ਹੀ ਉਸਦਾ ਰਿਸ਼ਤਾ ਇਟਲੀ ਕਰਨਾ ਤੈਅ ਕਰ ਲਿਆ। ਲੜਕਾ ਆਪਣੇ ਪਰਿਵਾਰ ਸਮੇਤ ਇਟਲੀ ਸੈਟਲ ਸੀ। ਉਹਨਾਂ ਆਪਣੇ ਵੱਲੋਂ ਅਜਿਹਾ 'ਚੰਗਾ ਸੋਚ' ਕੇ ਹੀ ਕੀਤਾ ਸੀ। ਪਰਵਾਰ ਦੀ ਇਸ ਕਾਰਵਾਈ ਤੋਂ ਬਾਅਦ ਹੀ ਨਵੀਂ ਸਮੱਸਿਆ ਦਾ ਮੁੱਢ ਬੱਝਾ।

ਇਟਲੀ ਤੋਂ ਉਹਨਾਂ ਦੇ ਘਰ ਫੋਨ ਆਉਣ ਦਾ ਸਿਲਸਿਲਾ ਸ਼ੁਰੂ ਹੋ ਗਿਆ। ਲੜਕਾ ਦਾਰੂ ਦੇ ਨਸ਼ੇ 'ਚ ਟੁੰਨ ਹੋ ਕੇ ਫੋਨ ਕਰਦਾ। ਉਸ ਨੂੰ ਵੱਧ-ਘੱਟ ਬੋਲਦਾ। ਲੜਕੀ ਦੇ ਮਨ 'ਚ ਉਸ ਪ੍ਰਤੀ ਨਫਰਤ ਪਨਪਣ ਲੱਗੀ। ਉਹ ਪਹਿਲਾਂ ਲੜਕੇ ਦੇ ਰੰਗ-ਰੂਪ ਤੇ ਉਮਰ ਪੱਖੋਂ ਉਸਨੂੰ ਨਾ-ਪਸੰਦ ਕਰਦੀ ਸੀ। ਲੜਕੀ ਦੇ ਮਾਪੇ ਇਸ ਗੱਲੋਂ ਖੁਸ਼ ਸਨ ਕਿ ਫੋਨ ਦੀ ਕ੍ਰਿਪਾ ਨਾਲ ਦੋਵਾਂ ਨੂੰ ਵਿਆਹ ਤੋਂ ਪਹਿਲਾ ਹੀ ਇਕ ਦੂਸਰੇ ਨੂੰ ਸਮਝਣ ਵਿਚ ਆਸਾਨੀ ਰਹੇਗੀ। ਪਰ ਹਾਲਤ ਇੱਥੋਂ ਤੱਕ ਪਹੁੰਚ ਗਈ ਕਿ ਲੜਕੀ ਨੇ ਇਕ ਦਿਨ ਉਸਦਾ ਫੋਨ ਸੁਣਨ ਤੋਂ ਇਨਕਾਰ ਕਰ ਦਿੱਤਾ। ਮਾਪੇ ਉਸਨੂੰ ਲੜਕੇ ਨਾਲ ਗੱਲ ਕਰਨ ਲਈ ਮਜਬੂਰ ਕਰਦੇ ਸਨ। ਅਜਿਹੀ ਹਾਲਤ ਵਿਚ ਲੜਕੀ ਦਾ ਮਨ ਉਚਾਟ ਰਹਿਣ ਲੱਗਾ। ਉਸਦਾ ਮਨ ਪੜ੍ਹਾਈ ਵਿਚ ਲੱਗਣੋਂ ਹਟ ਗਿਆ। ਲੜਕੇ ਦੀਆਂ ਫੋਨ ਤੇ ਕੀਤੀਆਂ ਜਾਂਦੀਆਂ ਜ਼ਿਆਦਤੀਆਂ ਤੋਂ ਤੰਗ ਆ ਕੇ ਇਕ ਦਿਨ ਉਸਦਾ ਅੰਦਰਲਾ ਜਾਗਿਆ ਤੇ ਉਸਨੇ ਲੜਕੇ ਨੂੰ ਸਾਫ ਆਖ ਦਿੱਤਾ ਕਿ ਉਹ ਉਸ ਨਾਲ ਵਿਆਹ ਕਰਵਾਉਣ ਦਾ ਖਿਆਲ ਛੱਡ ਦੇਵੇ। ਜਦ ਇਸ ਗੱਲ ਦਾ ਲੜਕੀ ਦੇ ਘਰਦਿਆਂ ਨੂੰ ਪਤਾ ਲੱਗਾ ਤਾਂ ਉਹਨਾਂ ਉਸਦੀ ਕੁੱਟਮਾਰ ਕੀਤੀ। ਉਹਨਾਂ ਉਸਨੂੰ ਇਟਲੀ ਫੋਨ ਕਰਨ ਲਈ ਮਜਬੂਰ ਕੀਤਾ। ਮਜਬੂਰੀ ਉਸਨੂੰ ਮਾਪਿਆਂ ਦੀ ਗੱਲ ਮੰਨਣੀ ਪਈ। ਉਸਨੂੰ ਫੋਨ ਤੇ ਹੀ ਲੜਕੇ ਪਾਸੋਂ ਮੁਆਫੀ ਮੰਗਣ ਲਈ ਮਜਬੂਰ ਕੀਤਾ ਗਿਆ। ਜਦ ਲੜਕੀ ਦੇ ਸਬਰ ਦਾ ਪਿਆਲਾ ਭਰ ਗਿਆ ਤਾਂ ਉਹ ਹੋਰ ਕੁਸ਼ ਤਾਂ ਨਾ ਕਰ ਸਕੀ ਬੱਸ, ਪੜਨਾ ਤਿਆਗ ਦਿੱਤਾ। ਘਰ 'ਚ ਖਿੱਚੋਤਾਣ ਵਧ ਗਈ। ਜਦ ਪਰਵਾਰ ਤੋਂ ਇਸ ਮਸਲੇ ਦਾ ਕੋਈ ਹੱਲ ਨਾ ਨਿਕਲਿਆ ਤਾਂ ਉਹਨਾਂ ਲੜਕੀ ਨੂੰ ਪੰਜਾਬ ਭੇਜ ਦਿੱਤਾ। ਕੁੱਝ ਦਿਨਾ ਬਾਅਦ ਹੀ ਲੜਕੀ ਦਾ ਦਾਦਾ ਸਾਡੇ ਕੋਲ ਆ ਪਹੁੰਚਿਆ।

" ਕਾਕਾ ਜੀ, ਮੇਰੀ ਪੋਤਰੀ ਐ ਸੁੱਖ ਨਾਲ 22-23 ਸਾਲ ਉਮਰ ਐ ਉਸਦੀ। ਚੰਗੀ ਭਲੀ ਐਮ ਏ ਕਰਦੀ ਸੀ, ਆਪਦੇ ਮਾ-ਬਾਪ ਕੋਲ ਮੇਰਠ ਵਿਚ ਪਤਾ ਨੀਂ ਹੋ ਗਿਆ ਕਮਲੀ ਨੂੰ, ਬੱਸ ਸਾਰਾ ਦਿਨ ਮੰਜਾ ਈ ਮੱਲੀ ਰੱਖਦੀ ਆ, ਹੋਰ ਛੇ ਮਹੀਨਿਆਂ ਨੂੰ ਅਸੀਂ ਵਿਆਹ ਕਰਨਾ ਏ। ਪਰ ਠੀਕ ਹੋਊ ਤਾਂ ਹੀ ਕਰਾਂਗੇ। ਸਾਨੂੰ ਤਾਂ ਕੋਈ ਓਹਰ ਲਗਦੀ ਏ। ਤੁਸੀਂ ਸਾਡਾ ਮਸਲਾ ਹੱਲ ਕਰੋ। ਅਸੀਂ ਤੁਹਾਡੇ ਬਾਰੇ ਅਕਸਰ ਹੀ ਪੜ੍ਹਦੇ ਸੁਣਦੇ ਹਾਂ। ਤੁਹਾਨੂੰ ਆਪਣੇ ਸਮਝ ਕੇ ਤੁਹਾਡੇ ਪਾਸ ਆਏ ਹਾਂ।" ਬਜ਼ੁਰਗ ਨੇ ਮੇਰੇ ਕੋਲ ਆ ਕੇ ਆਪਣਾ ਦੁੱਖ ਦੱਸਿਆ।

" ਕੋਈ ਗੱਲ ਨਹੀਂ ਬਾਪੂ ਜੀ! ਆਪਾਂ ਮਸਲਾ ਤਾਂ ਹੱਲ ਕਰ ਲਵਾਂਗੇ ਪਰ ਤੁਸੀਂ ਇਹ ਦੱਸੋ ਕਿ ਤੁਸੀਂ ਲੜਕੀ ਨੂੰ ਉਸਦੀ ਸਹਿਮਤੀ ਨਾਲ ਇਟਲੀ ਮੰਗਿਆ ਏ?"

" ਇਹ ਤਾਂ ਪਤਾ ਨਹੀਂ ਮੈਨੂੰ ਪੁੱਤਰਾ, ਪਰ ਜਦ ਅਸੀ ਉਹਦੇ ਨਾਲ ਵਿਆਹ ਦੀ ਗੱਲ ਕਰਦੇ ਹਾਂ ਤਾ ਖਾਣ ਨੂੰ ਪੈਂਦੀ ਏ। ਉਹ ਸਾਫ ਆਖਦੀ ਹੈ ਕਿ ਮੈਂ ਇਟਲੀ ਨਹੀਂ ਜਾਣਾ। ਜੇਕਰ ਜਬਰਦਸਤੀ ਭੇਜੋਗੇ ਤਾਂ ਮੈਂ ਉਥੋਂ ਜਿਉਂਦੀ ਵਾਪਸ ਨਹੀਂ ਆਉਂਦੀ। ਉਂਞ ਕਈ ਵਾਰ ਚੰਗੀ-ਭਲੀ ਵੀ ਹੋ ਜਾਂਦੀ ਏ। ਉਹਦੇ ਮਾ-ਬਾਪ ਦੱਸਦੇ ਸੀ ਕਿ ਉੱਥੇ ਤਾ ਜਦ ਔਹਰ ਹੁੰਦੀ ਏ ਤਾ ਦੂਸਰਿਆਂ ਨੂੰ ਮਾਰਨ ਵੀ ਪੈ ਜਾਦੀ ਏ।" ਬਜ਼ੁਰਗ ਨੇ ਦੱਸਿਆ।

"ਠੀਕ ਐ, ਬਾਪੂ ਜੀ। ਤੁਸੀ ਕੱਲ-ਪਰਸੋਂ ਨੂੰ ਸਾਨੂੰ ਫਿਰ ਮਿਲ ਲੈਣਾ। ਮਸਲਾ ਹੱਲ ਕਰਨ ਲਈ ਲੜਕੀ ਦੇ ਮਾ-ਬਾਪ ਨਾਲ ਗੱਲ ਕਰਨੀ ਬਹੁਤ ਜ਼ਰੂਰੀ ਹੈ। ਤੁਸੀਂ ਉਹਨਾਂ ਨਾਲ ਗੱਲ ਕਰ ਲੈਣਾ, ਉਦੋਂ ਤੱਕ ਅਸੀਂ ਵੀ ਮੀਟਿੰਗ ਕਰਕੇ ਗੱਲ ਤੈਅ ਕਰ ਲਵਾਂਗੇ।" ਮੈਂ ਆਖਿਆ।

"ਚੰਗਾ ਪੁੱਤਰਾ, ਜਿਵੇਂ ਤੁਸੀਂ ਕਹੋਗੇ ਉਵੇਂ ਹੀ ਕਰ ਲਵਾਂਗੇ ਬੱਸ, ਆਪਣਾ ਧੀ-ਧਿਆਣੀ ਦਾ ਮਸਲਾ ਹੱਲ ਹੋਣਾ ਚਾਹੀਦੈ। ਹੁਣ ਮੈਂ ਪਰਸੋਂ ਤੁਹਾਡੇ ਪਾਸ ਆਵਾਂਗਾ"। ਇਹ ਆਖਕੇ ਬਜ਼ੁਰਗ ਚਲਾ ਗਿਆ।

ਆਪਣੀ ਇਕਾਈ ਦੀ ਮੀਟਿੰਗ ਕਰਕੇ ਮੈਂਬਰਾਂ ਦੀ ਡਿਊਟੀ ਲਗਾ ਦਿੱਤੀ। ਜਦ ਬਜ਼ੁਰਗ ਮੁੜ ਮੇਰੇ ਪਾਸ ਆਇਆ ਤਾ ਮੈਂ ਉਸ ਨਾਲ ਦਿਨ ਨਿਸ਼ਚਿਤ ਕਰਕੇ ਉਸਨੂੰ ਲੜਕੀ ਦੇ ਮਾਂ-ਬਾਪ ਨੂੰ ਬੁਲਾਉਣ ਦੀ ਹਦਾਇਤ ਕੀਤੀ। ਮਿਥੇ ਦਿਨ ਤੇ ਸਾਡੀ ਇਕਾਈ ਦੀ ਪੰਜ ਮੈਂਬਰੀ ਟੀਮ ਉਨ੍ਹਾਂ ਦੇ ਘਰ ਪਹੁੰਚੀ। ਪਰਵਾਰ ਦੇ ਮੈਂਬਰ ਘਰ ਹਾਜਰ ਸਨ। ਲੜਕੀ ਵੇਖਣ ਨੂੰ ਬਣਦੀ-ਤਣਦੀ ਸੀ। ਚਾਹ ਪੀਂਦਿਆਂ ਉਹਨਾਂ ਸਾਨੂੰ ਇਕ ਅਧਖੜ ਉਮਰ ਦੇ ਮਾੜਚੂ ਜਿਹੇ ਵਿਅਕਤੀ ਦੀ ਤਸਵੀਰ ਬੜੇ



ਮਾਣ ਨਾਲ ਦਿਖਾਈ। ਇਹ ਲੜਕੀ ਦੇ ਇਟਲੀ ਵਾਲੇ ਮੰਗੇਤਰ ਦੀ ਤਸਵੀਰ ਸੀ। ਉਸ ਤਸਵੀਰ ਵੇਖਕੇ ਸਾਨੂੰ ਲੜਕੀ ਨਾਲ ਹੋਈ ਜ਼ਿਆਦਤੀ ਤੇ ਮਸਲੇ ਦੀ ਲਗਭਗ ਸਮਝ ਆ ਗਈ। ਅਸੀਂ ਪਹਿਲਾਂ ਉਸਦੇ ਮਾਂ-ਬਾਪ ਨਾਲ ਗੱਲ ਸਾਂਝੀ ਕੀਤੀ। ਉਹ ਆਪਣੇ ਇਸ ਫੈਸਲੇ ਤੇ ਖੁਸ਼ ਸਨ ਕਿ ਉਨ੍ਹਾਂ ਕੋਸ਼ਿਸ਼ ਕਰਕੇ ਆਪਣੀ ਲੜਕੀ ਲਈ ਇਟਲੀ 'ਚ ਚੰਗਾ ਵਰ ਟੋਲ ਲਿਆ ਹੈ। ਉਨ੍ਹਾਂ ਕੋਲ ਕੇਵਲ ਆਪਣਾ ਪੱਖ ਸੀ। ਲੜਕੀ ਦੀ ਪੜ੍ਹਾਈ, ਉਸਦੀ ਸ਼ਕਲ-ਸੂਰਤ, ਉਸਦੀ ਯੋਗਤਾ ਤੇ ਪਸੰਦ ਨਾ-ਪਸੰਦ ਬਾਰੇ ਲਗਭਗ ਉਹ ਚੁੱਪ ਸਨ। ਉਨ੍ਹਾਂ ਦਾ ਕਹਿਣਾ ਸੀ ਕਿ ਕੋਈ ਵੀ ਮਾਂ-ਬਾਪ ਆਪਣੇ ਬੱਚਿਆਂ ਬਾਰੇ ਮਾੜਾ ਨਹੀਂ ਸੋਚਦਾ।

ਅਖੀਰ ਵਿਚ ਅਸੀਂ ਲੜਕੀ ਨਾਲ ਗੱਲਬਾਤ ਕੀਤੀ। ਸਾਡੀ ਗੱਲਬਾਤ ਤੇ ਕੰਮ-ਢੰਗ ਬਾਰੇ ਜਾਣ ਕੇ ਉਹ ਪ੍ਰਭਾਵਿਤ ਹੋਈ। ਉਸਨੇ ਆਪ ਹੀ ਦੱਸਣਾ ਸ਼ੁਰੂ ਕੀਤਾ, " ਵੀਰ ਜੀ, ਤੁਸੀਂ ਤਾਂ ਸਾਰਾ ਮਸਲਾ ਸਮਝ ਹੀ ਗਏ ਹੋ, ਹੁਣ ਤੁਹਾਡੇ ਤੋਂ ਕੀ ਲੁਕੋ ਐ। ਚਾਹੋ ਤਾਂ ਮੇਰੀ ਮੱਦਦ ਵੀ ਤੁਸੀਂ ਹੀ ਕਰ ਸਕਦੇ ਹੋ।" ਅਸੀਂ ਆਪਣੇ ਵੱਲੋਂ ਲੜਕੀ ਨੂੰ ਪੂਰੀ ਮੱਦਦ ਕਰਨ ਦਾ ਭਰੋਸਾ ਦਿੱਤਾ। ਉਸਨੇ ਫਿਰ ਦੱਸਣਾ ਸ਼ੁਰੂ ਕੀਤਾ, " ਵੀਰ ਜੀ, ਤੁਸੀਂ ਆਪ ਹੀ ਦੱਸੋ, ਭਲਾ ਮੇਰਾ ਇਟਲੀ ਵਾਲੇ ਲੜਕੇ ਨਾਲ ਕੀ ਮੇਲ ਹੈ? ਮਾਂ-ਬਾਪ ਨੂੰ ਜ਼ਿੰਦਗੀ ਦੇ ਅਜਿਹੇ ਫੈਸਲੇ ਕਰਨ ਤੋਂ ਪਹਿਲਾਂ ਘਰ ਵਿਚ ਰਾਇ-ਮਸ਼ਵਰਾ ਤਾਂ ਜ਼ਰੂਰ ਕਰਨਾ ਚਾਹੀਦਾ ਹੈ। ਪਰ ਮੈਨੂੰ ਪੁੱਛਣ ਦੀ ਬਜਾਏ ਜਬਰਦਸਤੀ ਇਟਲੀ ਭੇਜਣ ਦੀਆ ਤਿਆਰੀਆਂ ਕੀਤੀਆ ਜਾ ਰਹੀਆ ਹਨ। ਜਦਕਿ ਮੈਂ ਕਿਸੇ ਹਾਲਤ ਵਿਚ ਵੀ ਇਟਲੀ ਨਹੀਂ ਜਾਣਾ ਚਾਹੁੰਦੀ। ਉੱਥੇ ਜਾਣ ਨਾਲੋਂ ਤਾ ਮੈਂ ਮਰਨਾ ਬਿਹਤਰ ਸਮਝਦੀ ਹਾਂ। ਮੇਰੇ ਗੁੰਮ-ਸੁੰਮ, ਬਿਮਾਰ ਰਹਿਣ ਦਾ ਇਹੋ ਕਾਰਨ ਹੈ। ਇਟਲੀ ਵਿਆਹ ਨਾ ਕਰਵਾਉਣ ਦਾ ਮੇਰਾ ਫੈਸਲਾ ਪੱਕਾ ਹੈ, ਇਹ ਕਿਸੇ ਵੀ ਹਾਲਤ ਵਿਚ ਬਦਲਿਆ ਨਹੀਂ ਜਾ ਸਕਦਾ।

ਲੜਕੀ ਦੇ ਇਸ ਫੈਸਲੇ ਸਬੰਧੀ ਜਦ ਉਸਦੇ ਮਾਂ-ਬਾਪ ਨਾਲ ਗੱਲਬਾਤ ਕੀਤੀ ਗਈ ਤਾਂ ਉਹ ਉਸਦੇ ਅਜਿਹੇ ਫੈਸਲੇ ਤੇ ਔਖੇ ਤਾ ਬਹੁਤ ਹੋਏ ਪਰ ਉਸਦੀ ਜ਼ਿੰਦਗੀ ਬਚਾਉਣ ਲਈ ਉਹ ਉਸਦਾ ਵਿਆਹ ਇਟਲੀ ਨਾ ਕਰਨ ਲਈ ਮੰਨ ਗਏ। ਜਦ ਅਸੀਂ ਲੜਕੀ ਨੂੰ ਉਸਦੇ ਮਾਪਿਆ ਦੀ ਇਸ ਸਹਿਮਤੀ ਬਾਰੇ ਦੱਸਿਆ ਤਾਂ ਉਸਦੀ ਖੁਸ਼ੀ ਦੀ ਕੋਈ ਹੱਦ ਨਾ ਰਹੀ। ਉਹ ਉਸੇ ਵਕਤ ਹੀ ਘਰ ਦੇ ਕੰਮ-ਕਾਰ ਵਿਚ ਜੁਟ ਗਈ।

ਅੱਜ ਕੱਲ ਉਹ ਲੜਕੀ ਠੀਕ-ਠਾਕ ਹਾਲਤ ਵਿਚ ਆਪਣੇ ਮਾਪਿਆਂ ਨਾਲ ਮੇਰਠ ਵਿਖੇ ਐਮ ਕਾਮ ਦੀ ਰਹਿੰਦੀ ਪੜ੍ਹਾਈ ਪੂਰੀ ਕਰ ਰਹੀ ਹੈ। ਸੁਸਾਇਟੀ ਵੱਲੋਂ ਆਪਣੇ ਯਤਨਾਂ ਨਾਲ ਹੱਲ ਕੀਤੇ ਗਏ ਇਸ ਕੇਸ ਬਦਲੇ ਪਰਵਾਰ ਨੇ ਸਮਾਜ ਸੇਵਾ ਦੇ ਇਸ ਖੇਤਰ 'ਚ ਜੁਟਾਏ ਜਾ ਰਹੇ ਯਤਨਾਂ ਦੀ ਭਰਵੀਂ ਪ੍ਰਸੰਸਾ ਕੀਤੀ। ❑

ਕੇਸ ਰਿਪੋਰਟ - 2

# ਤਰਕਸ਼ੀਲਾਂ ਨੇ ਘਰ ਉਜੜਨੋਂ ਬਚਾਇਆ

ਦਲੀਪ ਸਿੰਘ, ਜ਼ੀਰਾ

ਅਜੋਕੇ ਸਮਾਜ ਵਿਚ ਮਨੁੱਖ ਦੀਆ ਵਧ ਰਹੀਆਂ ਇਛਾਵਾਂ ਨੇ ਘਰ- ਪਰਵਾਰ ਦੀਆਂ ਵਧ ਰਹੀਆਂ ਉਲਝਣਾਂ ਸਦਕਾ ਪ੍ਰੇਸ਼ਾਨੀਆ ਵਿਚ ਦਿਨ-ਬ-ਦਿਨ ਵਾਧਾ ਹੋ ਰਿਹਾ ਹੈ। ਜੀਵਨ ਦੀਆਂ ਤਲਖ ਹਕੀਕਤਾਂ ਤੇ ਆਉਣ ਵਾਲੀਆਂ ਮੁਸ਼ਕਲਾਂ ਬਾਰੇ ਸੋਚ ਕੇ ਮਾਨਸਿਕ ਰੋਗੀਆ ਦੀ ਗਿਣਤੀ ਲਗਾਤਾਰ ਵਧ ਰਹੀ ਹੈ। ਆਮ ਲੋਕੀਂ ਛੋਟੇ-ਮੋਟੇ ਮਸਲਿਆਂ ਵਿਚ ਉਲਝ ਕੇ ਹੀ ਮੰਜਾ ਮੱਲ ਲੈਂਦੇ ਹਨ। ਜੇਕਰ ਸਮੇਂ ਸਿਰ ਯੋਗ ਅਗਵਾਈ ਤੇ ਡਾਕਟਰੀ ਸਹਾਇਤਾ ਨਾ ਮਿਲੇ ਤਾਂ ਮਾਨਸਿਕ ਰੋਗ ਗੰਭੀਰ ਰੂਪ ਧਾਰਨ ਕਰਦਾ ਜਾਂਦਾ ਹੈ।

ਸਾਡੇ ਸੰਪਰਕ ਵਿਚ ਇਕ ਅਜਿਹਾ ਕੇਸ ਆਇਆ ਜਿਸ ਲਈ ਇਕ ਘਰੇਲੂ ਮਸਲਾ ਹੀ ਮਾਨਸਿਕ ਰੋਗ ਦਾ ਕਾਰਨ ਬਣ ਗਿਆ ਸੀ। ਗੱਲ ਇਸ ਤਰ੍ਹਾਂ ਵਾਪਰੀ ਕਿ ਜਦ ਉਸਨੇ ਫੜ-ਫੜਾ ਕੇ ਪੈਸਿਆਂ ਦਾ ਪ੍ਰਬੰਧ ਕਰਕੇ ਰਹਿਣ ਲਈ ਨਵਾਂ ਮਕਾਨ ਖਰੀਦਿਆ ਤਾ ਕੁਝ ਦਿਨਾ ਬਾਅਦ ਮਕਾਨ ਦਾ ਪਿਛਲਾ ਕਮਰਾ ਗਲੀ ਨਾਲੋਂ ਨੀਵਾਂ ਹੋਣ ਕਰਕੇ ਸਮੱਸਿਆ ਆਉਣ ਲੱਗੀ। ਉਸ ਨੇ ਪਿਛਲਾ ਕਮਰਾ ਉੱਚਾ ਕਰਨ ਲਈ ਮਿਸਤਰੀ ਲਗਾ ਲਏ। ਕਮਰੇ ਦੀ ਛੱਤ ਉੱਚੀ ਕਰਕੇ ਲੈਂਟਰ ਪਾ ਲਿਆ। ਉਸ ਨੂੰ ਕਿਸੇ ਗੁਆਂਢੀ ਨੇ ਇਹ ਭਰਮ ਪਾ ਦਿੱਤਾ ਕਿ ਮਕਾਨ ਦੀਆ ਨੀਹਾਂ ਕਮਜ਼ੋਰ ਹਨ। ਇਸਨੇ ਲੈਂਟਰ ਦਾ ਭਾਰ ਨਹੀਂ ਝੱਲਣਾ, ਤੇਰਾ ਸਾਰਾ ਮਕਾਨ ਬੈਠ ਜਾਵੇਗਾ। ਬੱਸ ਇਹ ਸੁਣ ਕੇ ਉਸਨੇ ਮਨ ਹੀ ਮਨ ਸੋਚ ਦੇ ਕਿਲੇ ਉਸਾਰਨੇ ਸ਼ੁਰੂ ਕਰ ਦਿੱਤੇ। ਜੇਕਰ ਸਚਮੁੱਚ ਹੀ ਮਕਾਨ ਬੈਠ ਗਿਆ ਤਾਂ ਮੈਂ ਕੀ ਕਰਾਂਗਾ। ਮੈਂ ਤਾਂ ਪਹਿਲਾਂ ਹੀ ਮੰਗ-ਤੰਗ ਕੇ ਮਕਾਨ ਖਰੀਦਿਆ ਹੈ। ਇਹ ਸੋਚ-ਸੋਚ ਕੇ ਉਸਦੀ ਰੋਟੀ ਦੀ ਭੁੱਖ ਤੇ ਰਾਤਾਂ ਦੀ ਨੀਂਦ ਕਿਧਰੇ ਉੱਡ-ਪੁੱਡ ਗਈ। ਉਸਨੇ ਮੰਜਾ ਮੱਲ ਲਿਆ। ਉਸਨੂੰ ਕਿਸੇ ਦੀ ਗੱਲ ਚੰਗੀ ਨਹੀਂ ਸੀ ਲਗਦੀ। ਹਰੇਕ ਤੇ ਗੁੱਸਾ ਆਉਂਦਾ ਸੀ। ਉਹ ਆਪਣਾ ਕੰਮ ਕਾਰ ਵੀ ਛੱਡ ਗਿਆ। ਘਰਦਿਆ ਨੇ ਆਪਣੇ ਵੱਲੋਂ ਉਸਦਾ ਕਾਫੀ ਓਹੜ-ਪੋਹੜ ਕਰਵਾਇਆ ਪਰ ਕੋਈ ਆਰਾਮ ਨਾ ਆਇਆ। ਆਖਰ ਉਹ ਇਕ ਦਿਨ ਚੁੱਪ-ਚੁਪੀਤੇ ਘਰ ਛੱਡਕੇ ਕਿਸੇ ਦੂਰ ਦੀ ਰਿਸ਼ਤੇਦਾਰੀ ਵਿਚ ਚਲਾ ਗਿਆ। ਘਰਦਿਆਂ ਨੇ ਭੱਜ-ਦੌੜ ਕਰਕੇ ਉਸਨੂੰ ਲੱਭ ਲਿਆ। ਸਾਡੇ ਨਾਲ ਸੰਪਰਕ ਹੋਇਆ ਤਾਂ ਅਸੀਂ ਉਸ ਆਦਮੀ ਨੂੰ ਵਿਸ਼ਵਾਸ਼ 'ਚ ਲੈ ਕੇ ਗੱਲਬਾਤ ਸ਼ੁਰੂ ਕੀਤੀ। ਪਰ ਉਹ ਬੁਰੀ ਤਰ੍ਹਾਂ ਡਰਿਆ ਹੋਇਆ ਸੀ। ਅਸੀਂ ਉਸਨੂੰ ਪੂਰੀ ਤਰ੍ਹਾਂ ਠੀਕ ਕਰਨ ਦਾ ਭਰੋਸਾ ਦੇ ਕੇ ਸੰਮੋਹਕ ਨੀਂਦ ਦਾ ਢੰਗ ਵਰਤਿਆ। ਉਸਨੂੰ ਇਸ ਅਵਸਥਾ ਵਿਚ ਲਿਜਾ ਕੇ ਉਸਾਰੂ ਸੁਝਾਅ ਦਿੱਤੇ। ਉਸ ਦਾ ਭਰਮ ਦੂਰ ਕੀਤਾ। ਨੀਂਦ ਦੀ ਇਸ ਅਵਸਥਾ ਤੋਂ ਜਗਾਉਣ ਉਪਰੰਤ ਉਸਨੂੰ ਜੀਵਨ ਅਮਲ ਵਿਚੋਂ ਚੰਗੇ ਨਤੀਜੇ ਹਾਸਲ ਕਰਨ ਦਾ ਸੁਝਾਅ ਦਿੱਤਾ। ਸਾਡੇ ਯਤਨਾਂ ਤੇ ਸੁਝਾਵਾਂ ਨਾਲ ਉਸ ਵਿਅਕਤੀ ਨੇ ਉਸੇ ਦਿਨ ਤੋਂ ਹੀ ਮੰਜਾ ਤਿਆਗ ਦਿੱਤਾ ਤੇ ਆਪਣੇ ਕੰਮ-ਕਾਰ ਵਿਚ ਜੁਟ ਗਿਆ। ਇਸ ਤਰ੍ਹਾਂ ਤਰਕਸ਼ੀਲ ਨਜ਼ਰੀਏ ਨੇ ਘਰ ਉਜੜਨੋਂ ਬਚਾ ਲਿਆ। ❑

ਜੀਵਨ-ਜਾਚ

# ਸਮਝੌਤੇ

**ਫੋਕੀ ਹਉਮੈ ਤੇ ਝੂਠੇ ਸਵੈਮਾਨ ਕਾਰਨ ਸਮਝੌਤਾ ਨਾ ਕਰਨ ਦੀ ਸਜ਼ਾ ਵਿਅਕਤੀ ਦੇ ਨਿੱਜ ਤੋਂ ਲੈਕੇ ਕੌਮਾਂ ਤੱਕ ਨੂੰ ਕਈ ਪੀੜੀਆਂ ਤਾਂਈਂ ਭੁਗਤਣੀ ਪੈਂਦੀ ਹੈ-** ਅਗਿਆਤ

ਸਮਝੌਤੇ ਦੀ ਲੋੜ ਅਤੇ ਫਾਇਦੇ ਮਨੁੱਖੀ ਜੀਵਨ ਦੇ ਹਰ ਮੋੜ 'ਤੇ ਹੁੰਦੇ ਹਨ। ਸਮਾਜ-ਸ਼ਾਸਤਰੀਆਂ ਅਨੁਸਾਰ ਪਰਵਾਰਿਕ ਸਾਂਝ ਤੱਕ ਸਮਝੌਤਿਆਂ ਨਾਲ ਹੀ ਚਲਦੀ ਤੇ ਮਜ਼ਬੂਤ ਹੁੰਦੀ ਹੈ। ਪਰਵਾਰ ਦੇ ਹਰ ਮੈਂਬਰ ਦਾ ਕਿਸੇ ਨਾ ਕਿਸੇ ਪੱਖ ਤੋਂ ਇਕ ਦੂਜੇ ਨਾਲ ਸਮਝੌਤਾ (ਹੀ) ਹੁੰਦਾ ਹੈ। ਵਡੇਰੇ ਰੂਪ 'ਚ ਇਹ ਗੱਲ ਸਮਾਜ, ਕੌਮਾਂ, ਮੁਲਕਾਂ ਤੇ ਸਮੁੱਚੀ ਦੁਨੀਆਂ ਉਤੇ ਲਾਗੂ ਹੁੰਦੀ ਹੈ ਤੇ ਜਦ ਇਹ ਮੂਕ ਸਮਝੌਤੇ (ਅਣਲਿਖਤ ਵੀ) ਤਿੜਕਦੇ ਹਨ ਤਾਂ ਮਨੁੱਖਤਾ ਦਾ ਬੜਾ ਘਾਣ ਹੁੰਦਾ ਹੈ। ਸਿਹਤ ਵਿਗਿਆਨ ਮੁਤਾਬਿਕ ਸਾਡਾ ਸਰੀਰਕ ਤਾਣਾ-ਬਾਣਾ ਵੀ ਸਰੀਰ ਦੇ ਅੰਗਾਂ ਦੇ ਆਪਸੀ ਸਮਝੌਤੇ ਨਾਲ ਹੀ ਠੀਕ ਚਲਦਾ ਹੈ। ਇਕ ਵੀ ਅੰਗ ਸਹਿਯੋਗ ਨਾ ਕਰੇ ਤਾਂ ਸਿਹਤ ਵਿਗੜ ਜਾਂਦੀ ਹੈ ਤੇ ਇਹ ਵਿਗੜੀ ਸਿਹਤ ਸਮਾਜ ਲਈ ਵੀ ਕਾਰਗਰ ਨਹੀਂ ਹੁੰਦੀ।

ਕਈ ਲੋਕ ਸਮਝੌਤੇ ਨੂੰ ਗੋਡੇ ਟੇਕਣਾ, ਗੀਦੀ-ਗਦਾਰਪੁਣਾ ਅਤੇ ਡਰਪੋਕਪੁਣ ਆਦਿ ਕਹਿੰਦੇ ਹਨ ਪਰ ਕਈ ਇਸਨੂੰ ਦਾਅ-ਪੇਚ ਅਤੇ ਜਿੱਤ ਵੱਲ ਵਧਦਾ ਕਦਮ। ਕਾ: ਲੈਨਿਨ ਇਸਨੂੰ ਸੰਘਰਸ਼ ਦਾ ਇਕ ਪੜਾਅ ਮੰਨਦੇ ਹਨ। ਸ਼ਹੀਦ ਭਗਤ ਸਿੰਘ ਅਨੁਸਾਰ - "ਸਮਝੌਤਾ ਸਮਾਜਿਕ ਤੇ ਰਾਜਨੀਤਿਕ ਘੋਲਾਂ ਦਾ ਇਕ ਜ਼ਰੂਰੀ ਪੈਂਤੜਾ ਹੈ। ਇਕ ਅਜਿਹਾ ਹਥਿਆਰ ਜਿਸਨੂੰ ਜਿਉਂ-ਜਿਉਂ ਸੰਘਰਸ਼ ਵਿਕਸਿਤ ਹੁੰਦਾ ਹੈ, ਵਰਤਣਾ ਜ਼ਰੂਰੀ ਹੋ ਜਾਂਦਾ ਹੈ। ਸੁਹਿਰਦ ਤੇ ਬਾਇੱਜ਼ਤ ਸਮਝੌਤੇ ਕੌਮਾਂ ਦਾ ਇਤਿਹਾਸ ਸਿਰਜਦੇ ਹਨ।"

ਸਮਝੌਤੇ ਵਿਚ ਪ੍ਰਾਪਤੀਆਂ ਹੁੰਦੀਆਂ ਹਨ, ਖੁਸ਼ੀ ਮਿਲਦੀ ਹੈ, ਤਣਾਅ ਖਤਮ ਹੁੰਦਾ ਹੈ। ਸਮਝੌਤੇ ਵਿਚ ਸੂਝ, ਸੋਚ ਤੇ ਵਿਚਾਰ ਛੁਪੀ ਹੁੰਦੀ ਹੈ ( ਅਤੇ ਭੈੜੇ ਦੁਸ਼ਮਣ ਦੀ ਮਕਾਰੀ ਵੀ)। ਜਦ ਸਮਝੌਤੇ ਟੁੱਟਦੇ ਹਨ ਤਾਂ ਭਾਰੀ ਨੁਕਸਾਨ ਹੁੰਦਾ ਹੈ। ਦਰਅਸਲ ਸਮਝੌਤੇ ਦਾ ਸੁਖਾਂਤਿਕ ਪੱਖ ਉਸਦੀ ਭਾਵਨਾ ਨੂੰ ਇੰਨ-ਬਿੰਨ ਲਾਗੂ ਕਰਨ ਤੇ ਨਿਭਾਉਣ ਵਿਚ ਹੁੰਦਾ ਹੈ ਪਰ ਜਦੋਂ ਅਜਿਹਾ ਨਾ ਹੋਵੇ ਅਤੇ ਨੀਤ-ਬਦਨੀਤ ਹੋ ਜਾਵੇ ਤਾਂ ਦੁਖਾਂਤ ਵਾਪਰਦੇ ਹਨ ਅਤੇ ਸਮਝੌਤੇ ਤੋਂ ਮੁਕਰਨ ਦੇ ਨੁਕਸਾਨ ਤੋਂ ਬਚਾਓ ਨਹੀਂ ਹੋ ਸਕਦਾ ਤੇ ਲੰਘਿਆ ਵਕਤ ਮੁੜ ਹੱਥ ਨਹੀਂ ਆਉਂਦਾ। ਸਮਝੌਤਾ 'ਬਰਾਬਰ' ਦੀ ਧਿਰ ਹੋਣ ਦਾ 'ਭਰਮ' ਵੀ ਪਾਲਦਾ ਹੈ ਪਰ 'ਤਕੜੇ' ਮਾੜੇ 'ਤੇ ਸਮਝੌਤੇ ਠੋਸਦੇ ਹਨ। ਸਮਝੌਤਾ ਹਮੇਸ਼ਾਂ ਸੱਚੀ-ਸੁੱਚੀ ਦਿਲੀ-ਭਾਵਨਾ ਨਾਲ ਅਸੂਲ-ਅਧਾਰਿਤ ਕਰਨਾ ਅਤੇ ਅਮਲ ਵਿਚ ਲਿਆਉਣਾ ਚਾਹੀਦਾ ਹੈ।

ਸਮਝੌਤੇ ਕਈ ਵਾਰ ਸਪਸ਼ਟ ਤੇ ਕਈ ਵਾਰੀ ਅਸਪਸ਼ਟ ਹੁੰਦੇ ਹਨ। ਬੁਨਿਆਦੀ ਵਿਰੋਧਾਂ ਦੇ ਬਾਵਜੂਦ ਕੀਤੇ ਬੇ-ਅਸੂਲੇ ਸਮਝੌਤੇ ਲੰਮਾ ਸਮਾਂ ਨਹੀਂ ਨਿਭਦੇ ਅਤੇ ਕਈ ਵਾਰ ਸਮਝੌਤੇ ਦੇ ਪਲਾਂ ਨੂੰ ਸਮੇਂ ਸਿਰ ਨਾ ਪਕੜਨ ਕਾਰਨ ਮਨੁੱਖੀ ਜ਼ਿੰਦਗੀ ਵਿਚ ਵੱਡੇ ਵੱਡੇ ਕਹਿਰ ਵਾਪਰ ਜਾਂਦੇ ਹਨ। ਸਹੀ ਸਮੇਂ ਲਈ ਸਹੀ ਸਮਝੌਤੇ ਕਰਨ ਤੇ ਲਾਗੂ ਕਰਨ ਨਾਲ ਮੌਤ ਕਿਨਾਰੇ ਖੜੀ ਜ਼ਿੰਦੜੀ ਫਿਰ ਫੜਕਣ ਤੇ ਮੌਲਣ ਲੱਗ ਪੈਂਦੀ ਹੈ। ਸਮਝੌਤੇ ਦੇ ਰਸਤੇ ਵਿਚ ਸਭ ਤੋਂ ਵੱਡੀ ਰੁਕਾਵਟ ਹਉਮੈਂ ਹੈ। ਸਮਝੌਤਾ ਕਰਨ ਨਾਲ ਮਨੁੱਖ ਦੀ ਹਉਮੈਂ ਮਰਦੀ ਹੈ ਪ੍ਰੰਤੂ ਮਨੁੱਖ ਨੂੰ ਹਉਮੈਂ ਦਾ ਅਜਿਹਾ ਭੈੜਾ ਰੋਗ ਹੈ ਕਿ ਉਹ ਮਾੜੇ-ਚੰਗੇ ਸਿੱਟਿਆਂ ਬਾਰੇ ਜਾਣਦਾ ਹੋਇਆ ਵੀ ਅਕਸਰ ਸਮਝੌਤਾ ਨਹੀਂ ਕਰਦਾ। ਸਮਝੌਤਾ ਮਨੁੱਖ ਵਿਚਲੀ ਹਉਮੈਂ ਅਤੇ ਨਫਰਤ ਦੀ ਅੱਗ ਨਹੀਂ ਕਰਨ ਦਿੰਦੀ। ਸਮਝੌਤੇ ਲੋਕ ਚਾਹੁੰਦੇ ਹਨ, ਅਖੌਤੀ ਆਗੂ ਨਹੀਂ ਕਿਉਂਜੋ 'ਆਗੂ ਲੋਕ' ਹੀ ਆਮ ਕਰਕੇ ਬਹੁਤੀ ਹਉਮੈਂ ਤੇ ਨਿੱਜ ਦਾ ਸ਼ਿਕਾਰ ਹੁੰਦੇ ਹਨ ਅਤੇ ਉਨ੍ਹਾਂ ਨੂੰ ਆਪਣੀ ਚੋਧਰ ਲੜਾਈ ਵਿਚੋਂ ਹੀ ਚਮਕਦੀ ਦਿਸਦੀ ਹੈ। ਸਮਝੌਤਾ ਨਾ ਹੋਣ ਦਾ ਕਸ਼ਟ ਆਮ ਲੋਕਾਂ ਨੂੰ ਭੋਗਣਾ ਪੈਂਦਾ ਹੈ ਕਿਉਂਕਿ ਮਰਨਾ ਵੀ ਤਾਂ ਉਨ੍ਹਾਂ ਹੀ ਹੁੰਦਾ ਹੈ ਅਤੇ ਉਜੜਨਾ ਵੀ ਉਹਨਾਂ ਨੇ ਹੀ। ਦੁਨੀਆਂ ਵਿਚ ਉਨੇ ਲੋਕ ਕਿਸੇ ਹੋਰ ਕਾਰਨ ਨਹੀਂ ਮਰਦੇ ਜਿੰਨੇ ਨਫਰਤ ਕਾਰਨ ਉਲਝੇ ਮਾਮਲਿਆਂ 'ਚ ਸਮਝੌਤਾ ਨਾ ਹੋਣ ਕਾਰਨ ਮਰਦੇ ਹਨ। ਹਉਮੈਂ ਛੱਡਕੇ ਵੇਖੋ, ਝੱਟ ਸਮਝੌਤਾ ਹੋ ਜਾਵੇਗਾ। ਵਡੇਰੇ ਤੇ ਭਵਿੱਖੀ ਲਾਭਾਂ ਲਈ ਝੁਕਿਆ ਮੱਥਾ ਸਿਆਣਪ ਦਾ ਚਿੰਨ ਹੁੰਦਾ ਹੈ।

ਸਾਂਝੇ ਅਤੇ ਵੱਡੇ ਦੁਸ਼ਮਣ ਖਿਲਾਫ ਤਾਂ "ਆਪਣਿਆਂ" ਨਾਲ ਸਮਝੌਤਾ ਕਰ ਹੀ ਲੈਣਾ ਚਾਹੀਦਾ ਹੈ। ਉਂਝ ਬਹੁਮਤ ਦੇ ਭਲੇ ਅਤੇ ਯੁੱਧਨੀਤਿਕ ਚਾਲ ਵਜੋਂ ਹੋਰਨਾਂ ਧਿਰਾਂ ਨਾਲ ਵੀ ਬਾਰਸੂਖ ਸਮਝੌਤਾ ਕਰਨ ਤੋਂ ਨਾ ਉਕੋ। ਸਮਝੌਤਾ ਕਰਦੇ ਵਕਤ ਜ਼ਮੀਰ, ਸਵੈਮਾਨ ਤੇ ਲੋਕਾਂ ਨੂੰ ਸਨਮੁੱਖ ਰੱਖੋ। ਜ਼ਮੀਰ ਤੋਂ ਡਿੱਗਕੇ ਸਮਝੌਤਾ ਕਰਨ ਨਾਲੋਂ ਮੌਤ ਚੰਗੇਰੀ ਹੁੰਦੀ ਹੈ। ਐਨੇ ਨਾ ਡਿੱਗੋ ਕਿ ਜ਼ਿੰਦਗੀ ਦੀ ਹੀ ਮੌਤ ਹੋ ਜਾਵੇ। ਕਈ ਸਮਝੌਤੇ ਮੌਤ ਨੂੰ ਹੀ ਜ਼ਿੰਦਗੀ ਵਿਚ ਬਦਲ ਦਿੰਦੇ ਹਨ। ਕਦੇ ਵੀ ਨਿੱਜੀ ਲਾਭਾਂ, ਫੋਕੀ ਹਉਮੈ ਤੇ ਝੂਠੀ ਸਵੈਮਾਨ ਨੂੰ ਸਮਝੌਤੇ ਦੇ ਰਾਹ 'ਚ ਅੜਿੱਕਾ ਨਾ ਬਣਨ ਦਿਓ ਨਹੀਂ ਤਾਂ ਇਸਦੀ ਸਜ਼ਾ ਤੁਸੀਂ ਤਾਂ ਭੁਗਤੋਗੇ ਹੀ, ਪੀੜ੍ਹੀਆਂ ਤੱਕ ਕੌਮਾਂ ਵੀ ਆਪਣੇ ਜ਼ਖਮਾਂ ਨੂੰ ਸਹਿਲਾਉਂਦੀਆਂ ਰਹਿਣਗੀਆਂ।

ਸਮਝੌਤੇ ਦੀ ਸਹੀ ਪਾਉਣ ਤੋਂ ਬਾਅਦ ਗਲਵਕੜੀ ਲਈ ਉਠੇ ਹੱਥਾਂ ਤੇ ਪਛਤਾਂਵੀ ਖੁਸ਼ੀ ਨਾਲ ਨਮ ਹੋਈਆਂ ਅੱਖਾਂ ਨਾਲ ਸਰਸ਼ਾਰ ਹੋਇਆ ਬੰਦਾ ਅਮਨ ਦੀ ਘੁੱਗੀ ਜਾਪਦਾ ਹੈ। ਅਜਿਹੇ ਵੇਲੇ ਕਿਸੇ ਵੀ ਧਿਰ ਨੂੰ ਅੱਖਾਂ ਨਹੀਂ ਝੁਕਾਣੀਆਂ ਪੈਂਦੀਆਂ ਬਲਕਿ ਇਕ-ਦੂਜੇ ਤੋਂ ਚੁਰਾਈਆਂ ਜਾਂਦੀਆਂ ਰਹੀਆਂ ਅੱਖਾਂ ਮਾਣ-ਸਤਿਕਾਰ ਨਾਲ ਦੋ ਤੋਂ ਚਾਰ ਹੋ ਜਾਂਦੀਆਂ ਹਨ। ਸਮਝੌਤਾ ਦਿਲਾਂ ਦੀ ਆਪਸੀ ਸਾਂਝ ਹੈ, ਆਪਸੀ ਪਿਆਰ ਹੈ। ਜਦੋਂ ਦਿਲਾਂ ਦੀ ਆਪਸੀ ਸਾਂਝ ਸਥਾਪਿਤ ਹੋ ਜਾਂਦੀ ਹੈ ਉਦੋਂ "ਬਰਲਿਨ" ਦੀ ਦੀਵਾਰ ਢਹਿ ਜਾਂਦੀ ਹੈ ਤੇ "ਦੂਰੀ" ਨੇੜੇ ਹੋ ਜਾਂਦੀ ਹੈ।

❑ -------- ਵਿਜੈ ਬੰਬੇਲੀ



ਬੱਚਿਆਂ ਦਾ ਕੋਨਾ

# ਆਓ ਜਾਦੂ ਸਿੱਖੀਏ

ਰਜਿੰਦਰ ਭਦੌੜ

**ਪਿਆਰੇ ਬੱਚਿਓ**, ਇਸ ਅੰਕ ਤੋਂ ਇਸ ਕਾਲਮ ਅਧੀਨ ਇਕ ਟਰਿੱਕ (ਜਾਦੂ) ਦੀ ਜਾਣਕਾਰੀ ਦਿੱਤੀ ਜਾਇਆ ਕਰੇਗੀ ਤਾਂ ਕਿ ਤੁਸੀਂ ਇਨ੍ਹਾਂ ਟਰਿੱਕਾਂ ਮਗਰ ਕੰਮ ਕਰਦੇ ਕਾਰਨ ਨੂੰ ਸਮਝ ਸਕੋ। ਇਸ ਕਾਲਮ ਅਧੀਨ ਉਨ੍ਹਾਂ ਟਰਿੱਕਾਂ ਨੂੰ ਪੇਸ਼ ਕਰਨ ਦੀ ਹੀ ਕੋਸ਼ਿਸ਼ ਕੀਤੀ ਜਾਵੇਗੀ ਜਿੰਨਾ ਨੂੰ ਤੁਸੀਂ ਆਪ ਤਿਆਰ ਕਰ ਸਕੋਂ। ਜਿੰਨਾਂ ਨੂੰ ਤਿਆਰ ਕਰਨ ਲਈ ਸਮੱਗਰੀ ਆਮ ਤੁਹਾਨੂੰ ਮਿਲ ਸਕਦੀ ਹੋਵੇ। ਟਰਿੱਕ ਨੂੰ ਤੁਸੀਂ ਆਪਣੇ ਘਰ, ਦੋਸਤਾਂ, ਸ਼ੇਣੀ ਆਦਿ ਵਿੱਚ ਸੌਖਿਆਂ ਹੀ ਕਰਕੇ ਦਿਖਾ ਸਕੋ।




ਕਿਸੇ ਵੀ ਟਰਿੱਕ ਦੀ ਪੇਸ਼ ਕਾਰੀ ਉਨੀ ਜਿਆਦਾ ਪ੍ਰਭਾਵਸ਼ਾਲੀ ਹੋਵੇਗੀ ਜਿੰਨਾ ਤੁਸੀਂ ਕਿਸੇ ਦੀਆਂ ਗਿਆਨ ਇੰਦਰੀਆਂ ਨੂੰ ਧੋਖਾ ਦੇਣ ਵਿੱਚ ਕਾਮਯਾਬ ਹੋਵੋਗੇ। ਬਹੁਤ ਸਾਰੀਆਂ ਧਾਰਨਾਵਾਂ ਸਾਡੀਆਂ ਗਿਆਨ ਇੰਦਰੀਆਂ ਰਾਹੀਂ ਸਾਡੇ ਮਨ ਵਿੱਚ ਪਰਪੱਕ ਹੋ ਚੁੱਕੀਆਂ ਹੋਦੀਆਂ ਹਨ। ਜਦੋਂ ਸਾਡੇ ਮਨ ਵਿੱਚ ਪਹਿਲਾਂ ਤੋਂ ਪਏ ਗਿਆਨ ਤੋਂ ਕੁੱਝ ਵੱਖਰਾ ਵਾਪਰਦਾ ਹੈ ਤਾਂ ਸਾਨੂੰ ਜਿੰਨਾ ਸਮਾਂ ਨਵੇਂ ਵਾਪਰੇ ਦਾ ਕਾਰਨ ਨਹੀਂ ਪਤਾ ਲਗਦਾ ਉਨਾਂ ਸਮਾਂ ਉਹ ਵਾਪਰੀ ਘਟਨਾ ਜਾਦੂ ਜਾਂ ਕਰਿਸ਼ਮਾ ਹੀ ਲਗਦੀ ਹੈ। ਜਾਦੂ (ਟਰਿੱਕ) ਦੀਆਂ ਆਈਟਮਾਂ ਨੂੰ ਮੋਟੇ ਤੌਰ 'ਤੇ ਤਿੰਨ ਭਾਗਾਂ ਵਿੱਚ ਵੰਡ ਸਕਦੇ ਹਾਂ।

1 : ਸਾਮਾਨ ਦੀ ਪਹਿਲਾਂ ਤੋਂ ਹੀ ਤਿਆਰੀ ਇਸ ਤਰ੍ਹਾਂ ਕੀਤੀ ਹੋਵੇ ਕਿ ਵਿਗਿਆਨਕ ਕਾਰਨ ਲੁਕਵੇਂ ਹੋਣ।

2 : ਅਜਿਹੇ ਰਸਾਇਣਾਂ ਦੀਆਂ ਰਸਾਇਣਿਕ ਕ੍ਰਿਆਵਾਂ, ਜਿੰਨਾਂ ਦੀ ਜਾਣਕਾਰੀ ਪਹਿਲਾਂ ਮਨੁੱਖੀ ਗਿਆਨ ਦਾ ਹਿੱਸਾ ਆਮ ਨਾ ਹੋਵੇ।

3 : ਆਈਟਮ ਨੂੰ ਇੰਨੀ ਤੇਜ਼ੀ / ਸਫਾਈ ਨਾਲ ਕੀਤਾ ਜਾਵੇ ਕਿ ਦੇਖਣ ਵਾਲੇ ਨੂੰ ਪਤਾ ਨਾ ਲੱਗੇ ਕਿ ਸਾਮਾਨ ਆਮ ਹੀ ਹੋ ਸਕਦਾ ਹੈ।

## ਸਿੱਕਾ ਗਾਇਬ ਕਰਨਾ

ਪੇਸ਼ਕਾਰੀ : ਦਰਸ਼ਕਾਂ ਦੇ ਵਿਚਕਾਰ ਇਕ ਕਾਗਜ ਲੱਗਾ ਡਰਾਇੰਗ ਬੋਰਡ ਰੱਖੋ। ਡਰਾਇੰਗ ਬੋਰਡ ਉਪਰ ਇਕ ਪੰਜਾਹ ਪੈਸੇ ਦਾ ਸਿੱਕਾ ਰੱਖੋ। ਫਿਰ ਇਸ ਉਪਰ ਇਕ ਗਿਲਾਸ (ਨੰ:1) ਮੂਧਾ ਮਾਰੋ। ਗਿਲਾਸ ਅੰਦਰ ਪਿਆ ਸੱਕਾ ਸਾਫ ਦਿਖਾਈ ਦੇਵੇਗਾ। ਹੁਣ ਇਸ ਗਿਲਾਸ ਨੂੰ ਕੱਪੜੇ ਜਾਂ ਕਾਗਜ਼ ਦੇ ਕਵਰ ਨਾਲ ਢਕ ਕੇ ਚੁੱਕ ਲਵੋ। ਸਿੱਕਾ ਉਸੇ ਸਥਾਨ ਤੇ ਪਿਆ ਦਿਖਾਈ ਦੇਵੇਗਾ। ਆਪਣੇ ਬੈਗ ਵਿਚੋਂ ਇਕ ਗਿਲਾਸ (ਨੰ:2) ਢਕ ਕੇ ਬਾਹਰ ਕੱਢੋ ਅਤੇ ਸਿੱਕੇ ਉਪਰ ਰੱਖ ਦਿਓ। ਗਿਲਾਸ ਨੂੰ ਸਿੱਕੇ ਉਪਰ ਰੱਖਣ ਤੋਂ ਬਾਅਦ ਉਪਰੋਂ ਗਿਲਾਸ ਦਾ ਕਵਰ / ਕਪੜਾ ਚੁਕ ਦਿਓ। ਸਿੱਕਾ ਦਿਖਾਈ ਨਹੀਂ ਦੇਵੇਗਾ। ਸਿੱਕਾ ਗਾਇਬ ਹੋ ਚੁੱਕਾ ਹੈ। ਫਿਰ ਥੈਲੇ ਵਿੱਚੋਂ ਕੱਪੜੇ ਜਾਂ ਕਵਰ ਨਾਲ ਢਕ ਕੇ ਇਕ ਗਿਲਾਸ (ਨੰ:2) ਬੋਰਡ ਉਪਰ ਫਿਰ ਰੱਖੋ। ਰੱਖਣ ਉਪਰੰਤ ਕਵਰ ਉਤਾਰ ਦਿਓ, ਸਿੱਕਾ ਨਵੇਂ ਰੱਖੇ ਗਿਲਾਸ ਥੱਲੇ ਨਜ਼ਰ ਆਵੇਗਾ। ਫਿਰ ਦੋਨੋਂ ਗਿਲਾਸਾ ( ਨੰ:2 ਅਤੇ 3) ਨੂੰ ਬੋਰਡ ਉਪਰ ਰੱਖਿਆ ਹੀ ਢਕ ਦਿਓ। ਦਰਸ਼ਕਾ ਨੂੰ ਪੁੱਛੋ ਕਿ ਸਿੱਕਾ ਕਿੱਥੇ ਹੈ ਤਾਂ ਦਰਸ਼ਕ ਕਹਿਣਗੇ ਕਿ ਗਿਲਾਸ ਨੰਬਰ ਤਿੰਨ ਹੇਠ ਹੈ। ਤੁਸੀਂ ਗਿਲਾਸ ਨੰ: 2 ਨੂੰ ਸਮੇਤ ਕਵਰ ਚੁੱਕ ਕੇ ਦਿਖਾ ਦੇਵੋ, ਸਿੱਕਾ ਹੇਠਾਂ ਤੋਂ ਨਜ਼ਰ ਆਵੇਗਾ। ਇਸ ਤਰਾਂ ਤੁਸੀਂ ਵਾਰ ਵਾਰ ਇੰਨਾ ਨੂੰ ਆਪਣੇ ਦਿਮਾਗ ਅਨੁਸਾਰ ਦਰਸ਼ਕਾਂ ਨੂੰ ਹੈਰਾਨ ਕਰ ਸਕਦੇ ਹੋ।

ਤਿਆਰੀ : ਤਿੰਨ ਇੱਕੋ ਜਿਹੇ ਸ਼ੀਸ਼ੇ ਦੇ ਗਿਲਾਸ ਲਓ। ਇੱਕ ਕਾਗਜ਼ ਦੀ ਕਿਸੇ ਵੀ ਰੰਗ ਦੀ ਸੀਟ ਲੈ ਕੇ ਉਸ, ਨੂੰ ਕਿਸੇ ਸਖਤ ਗੱਤੇ ਜਾਂ ਡਰਾਇੰਗ ਬੋਰਡ ਉਪਰ ਲਗਾ ਦਿਓ। ਇਸੇ ਸ਼ੀਟ ਦੇ ਟੁਕੜੇ ਨੂੰ ਗਿਲਾਸ ਨੰ:2 ਦੇ ਮੂੰਹ ਦੇ ਬਰਾਬਰ ਪੂਰਾ ਪੂਰਾ ਕੱਟੋ। ਇਸ ਤੋਂ ਬਾਅਦ ਗਿਲਾਸ ਨੰ : 3 ਦੇ ਅੰਦਰ 50 ਪੈਸੇ ਦਾ ਇੱਕ ਸਿੱਕਾ ਪਾਕੇ ਇਸ ਉਪਰ ਵੀ ਡਰਾਇੰਗ ਬੋਰਡ ਉਪਰ ਚਿਪਕਾਈ ਸ਼ੀਟ ਦਾ ਇਕ ਟੁਕੜਾ ਪੂਰਾ ਪੂਰਾ ਕੱਟ ਕੇ ਚਿਪਕਾ ਦਿਓ। ਆਈਟਮ ਦੀ ਤਿਆਰੀ ਮੁਕੰਮਲ। ਇਕ ਗਿਲਾਸ ਨੰ :1 ਬਿਨਾਂ ਕਾਗਜ਼ ਤੋਂ ਰੱਖਣਾ ਹੈ।

ਸਾਵਧਾਨੀਆਂ : ਪਹਿਲੀ, ਗਿਲਾਸ ਦੇ ਮੂੰਹ ਉਪਰ ਚਿਪਕਾਇਆ ਕਾਗਜ਼ ਠੀਕ ਕੱਟਿਆ ਹੋਣਾ ਚਾਹੀਦਾ ਹੈ।

ਦੂਸਰੀ, ਕੋਈ ਵੀ ਗਿਲਾਸ ਜਦੋਂ ਥੈਲੇ ਵਿਚੋਂ ਬੋਰਡ ਉਪਰ ਰੱਖਣਾ ਹੈ ਤਾਂ ਉਸ ਨੂੰ ਢਕ ਕੇ ਹੀ ਰੱਖਣਾ ਹੈ ਅਤੇ ਰੱਖਣ ਤੋਂ ਬਾਅਦ ਹੀ ਕਪੜਾ ਜਾਂ ਕਵਰ ਉਤਾਰਨਾ ਹੈ।

ਤੀਸਰੀ, 50 ਪੈਸੇ ਦੇ ਦੋ ਸਿੱਕੇ ਬਿਲਕੁਲ ਇੱਕੋ ਜਿਹੇ ਹੋਣੇ ਚਾਹੀਦੇ ਹਨ।

**ਦਿਲਚਸਪ** : ਸਾਲ 1986 ਵਿਚ ਇਕ ਵਾਰੀ ਇਕ ਸਕੂਲ ਵਿਚ ਆਈਟਮ ਪੇਸ਼ ਕਰਦੇ ਸਮੇਂ ਵਿਦਿਆਰਥੀਆਂ ਨੂੰ ਦੱਸਣ ਦੀ ਇਰਾਦੇ ਨਾਲ ਕਾਗਜ਼ ਲੱਗਿਆ ਗਿਲਾਸ ਬੋਰਡ ਉਪਰ ਸਿੱਧਾ ਰੱਖ ਦਿੱਤਾ ਅਤੇ ਬੱਚਿਆਂ ਨੂੰ ਦੱਸਿਆ ਕਿ ਇਸ ਗਿਲਾਸ ਵਿੱਚ ਇਕ ਅਜਿਹੀ ਗੈਸ ਬੰਦ ਕੀਤੀ ਹੈ ਜਿਹੜੀ ਸਿੱਕੇ ਨੂੰ ਆਪਣੇ ਵਿੱਚ ਘੋਲ ਲੈਂਦੀ ਹੈ ਜਿਸ ਕਰਕੇ ਸਿੱਕਾ ਤੁਹਾਨੂੰ ਦਿਖਾਈ ਨਹੀਂ ਦਿੰਦਾ ਤਾਂ ਦੱਸੋ ਬੱਚਿਓ ਉਹ ਕਿਹੜੀ ਗੈਸ ਹੈ। ਬੱਚੇ ਸੋਚਣ ਲੱਗ ਪਏ ਅਤੇ ਆਪਣੇ ਅਧਿਆਪਕਾਂ ਨੂੰ ਪੁੱਛਣ ਲੱਗ ਪਏ। ਅਧਿਆਪਕ ਵੀ ਗੈਸਾਂ ਬਾਰੇ ਸੋਚਣ ਲੱਗ ਪਏ ਕਿ ਅਜਿਹੀ ਕਿਹੜੀ ਗੈਸ ਹੋ ਸਕਦੀ ਹੈ। ਜਦੋਂ ਸਾਰਿਆਂ ਨੂੰ ਅਸਲੀਅਤ ਦੱਸੀ ਤਾ ਸਾਰੇ ਹੱਸ ਪਏ। ❑

ਤਰਕ ਤੇ ਪਾਖੰਡ ਦੇ ਆਹਮੋ-ਸਾਹਮਣੇ :

# ਗੈਬੀ ਸ਼ਕਤੀ ਨਾਲ ਇਲਾਜ ਦਾ ਪਰਦਾ ਫਾਸ਼

ਬੀਤੇ ਦਿਨੀਂ ਬਾਘਾ ਪੁਰਾਣਾ ਵਿਚ ਇਸਾਈ ਧਰਮ ਵੱਲੋਂ ਇਸਤਿਹਾਰ ਦੇ ਰੂਪ ਵਿੱਚ ਵੰਡਿਆ ਗਿਆ ਕਿ ਹਰ ਬਿਮਾਰੀ ਦਾ ਇਲਾਜ . ਜਿਵੇਂ ਪੇਟ ਦੀ ਰਸੌਲੀ, ਮਿਹਦੇ ਦੀ ਪਥਰੀ, ਬਲੈਡਰ ਦੀ ਪਥਰੀ ਜਾਂ ਲੱਤ-ਬਾਹ ਦੀ ਤਕਲੀਫ, ਇਸ ਤੋਂ ਇਲਾਵਾ ਹਰ ਕਿਸਮ ਦੀ ਬਿਮਾਰੀ ਦਾ ਇਲਾਜ ਸਿਰਫ ਪ੍ਰਾਰਥਨਾ ਰਾਹੀਂ ਕੀਤਾ ਜਾਵੇਗਾ।

ਇਹ ਪ੍ਰਾਰਥਨਾ ਦਾ ਸਮਾਂ ਸ਼ਾਮ ਛੇ ਵਜੇ ਤੇ ਰਾਤ ਸਾਢੇ ਨੌਂ ਵਜੇ ਤੱਕ ਦਾ ਸੀ। ਪਹਿਲਾਂ ਜਦ ਪ੍ਰੋਗਰਾਮ ਸ਼ੁਰੂ ਹੁੰਦਾ ਸੀ ਤਾਂ ਇਹ ਗੀਤਾਂ ਰਾਹੀਂ ਹੁੰਦਾ ਸੀ ਤੇ ਫਿਰ ਯਿਸੂ-ਮਸੀਹ ਬਾਰੇ ਕਹਾਣੀ ਸੁਣਾਈ ਜਾਂਦੀ ਸੀ ਤੇ ਅਖੀਰ ਵਿਚ ਤਕਰੀਬਨ ਵੀਹ ਮਿੰਟ ਲੋਕਾਂ ਨੂੰ ਖੜ੍ਹੇ ਹੋਣਾ ਪੈਂਦਾ ਸੀ ਤਾਂ ਪ੍ਰਚਾਰਕ ਵੱਲੋਂ ਕਿਹਾ ਜਾਂਦਾ ਕਿ ਹੁਣ ਤੁਸੀਂ ਅੱਖਾਂ ਮੀਟ ਲਵੋ ਅਤੇ ਸਰੀਰ ਦੇ ਜਿਸ ਭਾਗ ਵਿੱਚ ਤਕਲੀਫ ਹੈ ਉਸ ਥਾਂ ਹੱਥ ਰੱਖ ਲਵੋ. ਹੁਣ ਯਿਸੂ-ਮਸੀਹ ਤੁਹਾਡੇ ਕੋਲ ਆ ਰਿਹਾ ਹੈ ਜੋ ਤੁਹਾਡੇ ਵਿਚ ਅੱਜ ਦੀ ਰਾਤ ਜਿਉਂਦਾ ਹੋ ਗਿਆ ਹੈ ਅਤੇ ਤੁਹਾਡੀਆਂ ਤਕਲੀਫਾਂ ਠੀਕ ਕਰ ਰਿਹਾ ਹੈ, ਜਿਸਦੇ ਪੇਟ ਵਿੱਚ ਰਸੌਲੀ ਹੈ ਉਸਨੂੰ ਠੀਕ ਕਰ ਰਿਹਾ ਹੈ ਅਤੇ ਇਸ ਤਰ੍ਹਾਂ ਹਰ ਬਿਮਾਰੀ ਦਾ ਨਾ ਲਿਆ ਜਾਦਾ ਤੇ ਠੀਕ ਹੋਣ ਲਈ ਕਿਹਾ ਜਾਂਦਾ। ਫਿਰ ਅਖੀਰ ਕਿਹਾ ਜਾਂਦਾ, ਹੁਣ ਜੋ ਲੋਕ ਠੀਕ ਹੋ ਰਹੇ ਹਨ ਉਹ ਆਕੇ ਸਟੇਜ ਉਪਰ ਦੱਸਣ ਕਿ ਉਨ੍ਹਾਂ ਨੂੰ ਕੀ ਬਿਮਾਰੀ ਸੀ ਜੋ ਠੀਕ ਹੋ ਗਈ ਹੈ। ਇਸ ਤਰ੍ਹਾਂ ਪੰਜ-ਸੱਤ ਵਿਅਕਤੀ ਜਾਂ ਔਰਤਾਂ ਸਟੇਜ ਉਪਰ ਆਕੇ ਠੀਕ ਹੋਣ ਦਾ ਐਲਾਨ ਕਰਦੀਆਂ।

ਸੁਸਾਇਟੀ ਦੇ ਸਰਗਰਮ ਵਰਕਰਾਂ ਨੇ ਇਸਦੀ ਪਰਖ ਕਰਨੀ ਚਾਹੀ ਤੇ ਜੋ ਲੋਕ ਸਟੇਜ ਤੇ ਠੀਕ ਹੋਣ ਦਾ ਦਾਅਵਾ ਕਰਦੇ ਸਨ ਉਨ੍ਹਾਂ ਨਾਲ ਗੱਲਬਾਤ ਕੀਤੀ ਜਿਵੇਂ ਕਿ ਇੱਕ ਔਰਤ ਸਟੇਜ ਉਪਰ ਆਈ ਜਿਸ ਨਾਲ ਉਸਦਾ ਸੱਤ ਕੁ ਸਾਲ ਦਾ ਲੜਕਾ ਸੀ ਤੇ ਕਹਿਣ ਲੱਗੀ ਕਿ ਉਸਦੇ ਪੁੱਤਰ ਦੀ ਬਾਂਹ ਠੀਕ ਹੋ ਗਈ ਹੈ ਜੋ ਪਹਿਲਾਂ ਤਿੰਨ ਅਪਰੇਸ਼ਨਾ ਤੇ ਅੱਠ ਹਜਾਰ ਰੁਪੈ ਖਰਚ ਕਰਨ ਤੇ ਵੀ ਠੀਕ ਨਹੀਂ ਸੀ ਹੋਈ। ਮੈਂ ਸਟੇਜ ਤੇ ਨੇੜੇ ਹੋ ਕੇ ਉਸ ਲੜਕੇ ਦੀ ਬਾਂਹ ਦਾ ਮੁਆਇਨਾ ਕੀਤਾ ਕਿ ਕੀ ਵਾਕਿਆ ਹੀ ਉਸਦੇ ਅਪਰੇਸ਼ਨ ਹੋਏ ਹਨ। ਜਦ ਬਾਂਹ ਦੇਖੀ ਗਈ ਤਾਂ ਕਿਸੇ ਕਿਸਮ ਦਾ ਅਪਰੇਸ਼ਨ ਨਜ਼ਰ ਨਹੀਂ ਆਇਆ ਤੇ ਲੜਕੇ ਦੀ ਮਾਂ ਨੂੰ ਪੁੱਛਿਆ ਗਿਆ ਤਾ ਉਹ ਘਬਰਾ ਗਈ ਤੇ ਕਹਿਣ ਲੱਗੀ ਕਿ ਅਪਰੇਸ਼ਨ ਨਹੀ ਪਲਸਤਰ ਕਰਵਾਇਆ ਸੀ। ਮੈਂ ਕਿਹਾ ਕਿੱਥੋਂ ? ਉਸਦਾ ਜਵਾਬ ਸੀ ਕਿ ਸਰਕਾਰੀ ਹਸਪਤਾਲ ਬਾਘਾਪੁਰਾਣਾ ਤੋਂ। ਮੈਂ ਕਿਹਾ ਫਿਰ ਅੱਠ ਹਜ਼ਾਰ ਕਿਵੇਂ ਲੱਗ ਗਏ ? ਇਸ ਸਵਾਲ ਦਾ ਉਹ ਜਵਾਬ ਨਹੀਂ ਦੇ ਸਕੀ। ਇਸੇ ਤਰ੍ਹਾਂ ਹੀ ਹੋਰ ਤਿੰਨ-ਚਾਰ ਮਰੀਜ਼ਾਂ ਨਾਲ ਗੱਲਬਾਤ ਕੀਤੀ ਗਈ ਪਰ ਸਭ ਦਾ ਕੋਰਾ ਝੂਠ ਨਿਕਲਿਆ।

ਅਗਲੇ ਦਿਨ ਅਸੀਂ ਉਨ੍ਹਾਂ ਦੇ ਹੈਡਕੁਆਰਟਰ ਤੇ ਗਏ ਜਿਸ ਵਿਚ ਮੈਂ, ਰਜੀਤ ਟੋਲੀ, ਦਰਸਨ ਸਿੰਘ, ਟੀਟੂ ਅਨੇਜਾ, ਬਲਬੀਰ ਸਿੰਘ, ਬਾਵਾ ਸੰਘ ਅਤੇ ਸੁੱਖਾ ਆਦਿ ਸ਼ਾਮਲ ਸਾਂ। ਅਸੀਂ ਪਹਿਲਾਂ ਆਪਣੀ ਟੀਮ ਦੀ ਜਾਣ-ਪਛਾਣ ਕਰਾਈ ਤੇ ਸੁਸਾਇਟੀ ਦੇ ਕੰਮਾਂ ਦੀ ਵਿਆਖਿਆ ਦਿੱਤੀ ਅਤੇ ਉਨ੍ਹਾਂ ਵੱਲੋਂ ਕੀਤੇ ਜਾ ਰਹੇ ਗੰਧਲੇ ਪ੍ਰਚਾਰ ਦੀ ਨਿਖੇਧੀ ਕੀਤੀ। ਉਨ੍ਹਾਂ ਨੂੰ ਇਹ ਪ੍ਰਚਾਰ ਬੰਦ ਕਰਨ ਲਈ ਕਿਹਾ।

ਗੁਰਚਰਨ ਮਸੀਹ ਜੋ ਬਾਘਾ ਪੁਰਾਣਾ ਵਿਚ ਆਗੂ ਪਾਦਰੀ ਦੇ ਤੌਰ ਤੇ ਕੰਮ ਕਰ ਰਿਹਾ ਹੈ ਉਸ ਨੂੰ ਅਤੇ ਉਸ ਦੇ ਸਾਥੀ ਜੋ ਬਾਹਰਲੇ ਦੇਸ਼ ਤੋਂ ਆਏ ਸਨ (ਅੰਗਰੇਜ਼ ਲੋਕ) ਜਿਸ ਵਿਚ ਔਰਤਾਂ ਵੀ ਸ਼ਾਮਲ ਸਨ, ਨੂੰ ਕੁੱਝ ਸਵਾਲਾਂ ਦੇ ਜਵਾਬ ਦੇਣ ਲਈ ਕਿਹਾ ਗਿਆ ਜਿਸ ਤੇ ਉਨ੍ਹਾਂ ਨੇ ਕਿਹਾ ਕਿ ਹੁਣ ਸਾਡੀ ਪ੍ਰਾਰਥਨਾ ਦਾ ਸਮਾਂ ਹੈ ਅਸੀਂ ਤੁਹਾਨੂੰ ਟਾਈਮ ਦੇ ਦੇਵਾਂਗੇ ਫਿਰ ਗੱਲ ਕਰ ਲੈਣੀ।

ਅਸੀਂ ਪਾਦਰੀ ਅਤੇ ਉਸ ਦੇ ਸਾਥੀ ਨੂੰ ਕਿਹਾ ਕਿ ਅੱਜ ਜੋ ਸ਼ਾਮ ਨੂੰ ਤੁਹਾਡਾ ਪ੍ਰੋਗਰਾਮ ਹੋਵੇਗਾ ਉਸ ਵਿਚ ਮਰੀਜ਼ਾਂ ਨੂੰ ਠੀਕ ਕਰਨ ਵਾਲਾ ਤਮਾਸ਼ਾ ਨਾ ਕਰਨਾ ਤੇ ਸਪਸ਼ਟ ਕੀਤਾ ਕਿ ਜੇਕਰ ਉਹ ਬੰਦ ਨਹੀਂ ਕਰਨਗੇ ਤਾਂ ਅਸੀਂ ਆਪਣੇ ਮਰੀਜ਼ ਤੁਹਾਡੇ ਸਾਹਮਣੇ ਪੇਸ਼ ਕਰਾਂਗੇ ਤੇ ਉਨ੍ਹਾਂ ਨੂੰ ਠੀਕ ਕਰਨ ਲਈ ਕਹਾਂਗੇ, ਫਿਰ ਤੁਸੀਂ ਠੀਕ ਕਰਕੇ ਆਪਣੇ ਪ੍ਰਚਾਰ ਦੇ ਠੀਕ ਹੋਣ ਦਾ ਸਬੂਤ ਦੇਣਾ। ਇਸ ਤੇ ਉਨ੍ਹਾਂ ਨੇ ਕਿਹਾ ਕਿ ਸਾਨੂੰ ਅੱਜ ਦਾ ਪ੍ਰੋਗਰਾਮ ਕਰ ਲੈਣ ਦਿਓ।

ਵਾਪਸੀ ਤੇ ਅਸੀਂ ਉਨ੍ਹਾਂ ਨੂੰ ਇੱਕ ਤਰਕਸ਼ੀਲ ਮੈਗਜ਼ੀਨ ਦਿੱਤਾ ਤੇ ਪਰਤ ਆਏ। ਸ਼ਾਮ ਨੂੰ ਫਿਰ ਉਨ੍ਹਾਂ ਦੀ ਸਭਾ ਦੇਖਣ ਗਏ ਪ੍ਰੰਤੂ ਕੋਈ ਵੀ ਵਿਅਕਤੀ ਸਟੇਜ ਤੇ ਇਹ ਕਹਿਣ ਲਈ ਨਹੀਂ ਆਇਆ ਕਿ ਉਹ ਪ੍ਰਾਰਥਨਾ ਨਾਲ ਠੀਕ ਹੋ ਗਿਆ ਹੈ। ਅਗਲੇ ਦਿਨ ਸਵੇਰੇ ਛੇ ਵਜੇ ਲਗਭਗ ਜਦ ਮੈਂ ਸੈਰ ਕਰਨ ਲਈ ਉਧਰ ਗਿਆ ਜਿਧਰ ਇਹ ਪ੍ਰਚਾਰ ਦੀ ਸਟੇਜ ਬਣਾਈ ਹੋਈ ਸੀ, ਕੁੱਝ ਵਿਅਕਤੀ ਉਸ ਪੰਡਾਲ ਨੂੰ ਇਕੱਠਾ ਕਰਨ ਵਿੱਚ ਰੁੱਝੇ ਹੋਏ ਸਨ ਤੇ ਆਪਣਾ ਬੋਰੀਆ-ਬਿਸਤਰਾ ਬੰਨ੍ਹ ਰਹੇ ਸਨ। ਇਕਾਈ ਦੀ ਸਰਗਰਮੀ ਨਾਲ ਇਹ ਕੂੜ ਪ੍ਰਚਾਰ ਬੰਦ ਹੋ ਗਿਆ।

❑ ਮੁਕੰਦ ਕਮਲ, ਸਕੱਤਰ ਬਾਘਾਪੁਰਾਣਾ

## 2. ਝਾੜੇ ਨਾਲ ਇਲਾਜ ਕਰਨ ਵਾਲਾ ਪਖੰਡੀ ਦੌੜਿਆ

ਪਿਛਲੇ ਦਿਨੀਂ ਯੂ ਪੀ ਤੋਂ ਆਇਆ ਬਾਬਾ ਸਿਵ ਸੰਕਰ ਮਹਾਰਾਜ ਢਾਣੀ ਬਿਸ਼ੇਸਰ ਨਾਥ ਤੇ ਆਪਣਾ ਅੱਡਾ ਜਮਾ ਕੇ ਬੈਠ ਗਿਆ। ਉਸਨੇ ਘਰ ਦੀ ਦੀਵਾਰ ਤੇ ਇਕ ਬੋਰਡ ਪੇਂਟ ਕਰਵਾ ਲਿਆ ਜਿਸ ਵਿਚ ਹਰ ਤਰ੍ਹਾਂ ਦੀ ਬਿਮਾਰੀ ਜਿਵੇਂ ਟੀ ਬੀ, ਕੈਂਸਰ, ਸੂਗਰ ਰੋਗ, ਬਲੱਡ ਪ੍ਰੈਸ਼ਰ, ਗਠੀਆ ਆਦਿ ਦਾ ਇਲਾਜ ਝਾੜੇ ਨਾਲ ਕਰਨ ਬਾਰੇ ਦਾਅਵਾ ਲਿਖਿਆ। ਉਸਨੇ ਇਕ ਪੋਸਟਰ ਵੀ ਕੱਢਿਆ।

ਅਗਲੇ ਦਿਨ ਫਾਜ਼ਿਲਕਾ ਜੋਨ ਦੀ ਮੀਟਿੰਗ ਸੀ ਤੇ ਇਕਾਈ ਮੀਟਿੰਗ ਵਿਚ ਗੱਲ ਰੱਖੀ ਤੇ ਸਰਬਸੰਮਤੀ ਨਾਲ ਫੈਸਲਾ ਹੋਇਆ ਕਿ ਪ੍ਰੈਸ ਨੋਟ ਨਾਲ ਚੈਲਿੰਜ ਕੀਤਾ ਜਾਵੇ। ਜਦ ਅਖਬਾਰਾਂ ਵਿਚ ਪ੍ਰੈਸ ਨੋਟ ਲਗਵਾਇਆ ਗਿਆ ਤਾਂ ਪੜ੍ਹਦੇ ਸਾਰ ਹੀ ਬਾਬਾ ਆਪਣਾ ਬੋਰੀਆ-ਬਿਸਤਰਾ ਗੋਲ ਕਰਕੇ ਵਾਪਿਸ ਯੂ ਪੀ ਚਾਲੇ ਪਾ ਗਿਆ।

ਜਗਦੀਸ਼ ਕੁਮਾਰ ਕਿੱਕਰ ਖੇੜਾ, ਇਕਾਈ ਅਬੋਹਰ





ਚਲੰਤ ਮਸਲੇ

# ਡੇਰਿਆਂ ਦੀ ਡਾਰ ਦਾ ਸੱਚ

ਮਾਸਟਰ ਹਰਭਜਨ ਸਿੰਘ ਲੁਧਿਆਣਾ

1947 ਦੀ ਅਜ਼ਾਦੀ ਤੋਂ ਬਾਅਦ ਆਏ ਉਤਰਾਵਾਂ-ਚੜ੍ਹਾਵਾ ਅਤੇ ਸੱਠਵਿਆਂ ਵਿਚ ਆਏ ਹਰੇ ਇਨਕਲਾਬ ਦੀ ਅਮਰੀਕੀ ਸਾਮਰਾਜੀ ਦਖਲ-ਅੰਦਾਜ਼ੀ ਕਾਰਨ, ਗਰੀਬੀ ਦੀ ਦਲਦਲ ਵਿਚ ਫਸੇ ਪੰਜਾਬ ਦੇ ਲੋਕ ਜੀਵਨ ਵਿਚ ਇਕ ਹੋਰ ਉਥਲ-ਪੁਥਲ ਹੋਈ। ਇਸ ਦੌਰ 'ਚ ਆਈ ਆਰਥਿਕ ਖੁਸ਼ਹਾਲੀ ਨੇ ਲੋਕ ਮਨਾਂ 'ਚ ਸਭਿਆਚਾਰਕ ਅਤੇ ਸਮਾਜਿਕ ਤੌਰ 'ਤੇ ਹਿਲਜੁਲ ਪੈਦਾ ਹੋਈ। ਭਾਵੇਂ ਭਾਰਤ ਦੀ ਮੂਲ ਧਾਰਾ 'ਚ ਭਾਰੂ ਝੂਠੇ, ਦੰਭੀ ਅਤੇ ਅਧਿਆਤਮਕ ਸੁਆਮੀਆ ਦੀ ਰੀਤ ਯੁਗਾ ਤੋਂ ਤੁਰੀ ਆ ਰਹੀ ਹੈ ਪਰ ਸੱਠਵਿਆਂ ਤੋਂ ਬਾਅਦ ਦੀਆਂ ਬਦਲ ਰਹੀਆ ਪ੍ਰਸਥਿਤੀਆਂ ਅਨੁਸਾਰ ਇਸ ਵਰਤਾਰੇ ਨੇ ਕਈ ਨਵੇਂ ਲੱਛਣ ਸਾਹਮਣੇ ਲਿਆਂਦੇ। ਇਹ ਨਵੀਆਂ ਪ੍ਰਸਥਿਤੀਆਂ ਹੀ ਸਨ, ਜਿੰਨਾਂ ਅਨੁਸਾਰ ਲੋਕਾਂ ਦੇ ਸਮਾਜਿਕ-ਆਰਥਿਕ ਰਿਸ਼ਤਿਆਂ 'ਚ ਆ ਰਹੀਆਂ ਨਵੀਆਂ ਤਰੇੜਾ ਨੇ ਲੋਕਾ ਦੇ ਵੱਡੇ ਹਿੱਸਿਆਂ ਵਿਚ ਮਨੋਵਿਗਿਆਨਕ ਬਿਮਾਰੀਆਂ ਦੀਆਂ ਗੁੰਝਲਾਂ ਨੂੰ ਪ੍ਰਗਟ ਕੀਤਾ। ਭਾਵ ਇੰਨਾ ਸਮਿਆਂ 'ਚ ਵਧੇ ਅਤੇ ਅੱਜ ਦੀਆਂ ਤੰਗ ਹੋ ਰਹੀਆਂ ਹਾਲਤਾਂ 'ਚ ਹੋਰ ਵਧ ਰਹੇ ਮਾਨਸਿਕ ਰੋਗੀਆ ਅਤੇ ਘਟਨਾਵਾਂ ਦਾ ਕਾਰਨ ਰੱਬ ਦੀ ਕਰਨੀ, ਕਿਸਮਤ ਜਾਂ ਮਾੜੇ ਕਰਮ ਆਦਿ ਨਹੀਂ ਬਣਦੇ, ਜੋ ਕਿ ਇਨ੍ਹਾਂ ਸਾਧਾਂ ਦੀ ਫਿਲਾਸਫੀ ਦੀ ਚੂਲ ਹਨ। ਇਹ ਗਲਤ ਅਤੇ ਮਨਘੜਤ ਕਾਰਨ ਹਨ। ਇਸ ਲਈ ਇੰਨਾਂ ਨੂੰ ਛੱਡ ਕੇ ਵਿਗਿਆਨਕ ਸੋਚਣੀ ਦੇ ਧਾਰਨੀ ਬਣਨਾ ਹਰ ਮਨੁੱਖ ਦੀ ਅਣਸਰਦੀ ਲੋੜ ਬਣ ਚੁੱਕੀ ਹੈ। ਜ਼ਰਾ ਸੋਚੋ, ਅੱਜ ਜੇ ਪੰਜਾਬ 'ਚ ਕਣਕ ਅਤੇ ਹੋਰ ਫਸਲਾਂ ਦੀ ਪੈਦਾਵਾਰ 'ਚ ਇਸ ਸਮੇਂ ਦੌਰਾਨ ਅਥਾਹ ਵਾਧਾ ਹੋਇਆ ਹੈ ਤਾਂ ਇਸ ਦਾ ਕਾਰਨ ਰੱਬ ਦੀ ਦਯਾ, ਕਿਸਮ ਦਾ ਚੱਕਰ ਨਹੀਂ ਸਗੋਂ ਖੇਤੀ ਵਿਗਿਆਨ ਅਤੇ ਕਿਸਾਨ ਦਾ ਇੰਨਾ ਲੱਭਤਾਂ ਅਨੁਸਾਰ ਖੇਤੀ ਕਰਨਾ ਹੈ। ਜਿਨ੍ਹਾ ਨੇ ਹਰ ਔਕੜ ਦੇ ਕਾਰਨ ਲੱਭ ਕੇ ਹੱਲ ਕੀਤੇ। ਇਹੀ ਸੋਚ ਸਾਨੂੰ ਆਪਣੀ ਜ਼ਿੰਦਗੀ 'ਚ ਵੀ ਲਾਜ਼ਮੀ ਅਪਨਾਉਣੀ ਪਵੇਗੀ। ਪਿਛਲੇ ਲੰਬੇ ਸਮੇਂ 'ਚ ਆਮ ਮਨੁੱਖ ਦਾ ਸੋਚਣ ਢੰਗ ਗੈਰ-ਵਿਗਿਆਨਕ ਹੋਣ ਕਾਰਨ ਹੀ, ਇਸ ਦੌਰ ਅੰਦਰ ਨਵੇਂ-ਨਵੇਂ ਰੰਗ-ਢੰਗ ਵਾਲੇ ਸਾਧਾਂ,ਸੰਤਾਂ, ਬਾਬੇ ਦੇ ਡੇਰਿਆਂ ਦੇ ਸ਼ਾਹੀ-ਸਿਆਸੀ ਮਹਿਲਾਂ ਵਰਗੀ ਠਾਠ-ਬਾਠ ਅਤੇ ਚਮਕ ਦਿਸਦੀ ਹੈ। ਆਮ ਲੋਕਾਂ ਦੀ ਨਫਰੀ ਅਤੇ ਸਾਧਾਂ ਦੇ ਪ੍ਰਭਾਵ ਖੇਤਰ ਅੰਦਰ ਵੀ ਇਸ ਦੌਰਾਨ ਅਥਾਹ ਵਾਧਾ ਹੋਇਆ ਹੈ। ਪੁਰਾਣੇ ਸਮੇਂ ਦੇ ਲੋਕਾਂ ਦੀਆ ਨਜ਼ਰਾਂ ਤੋਂ ਦੂਰ ਜੰਗਲਾਂ ਦੇ ਰਹਿਣ ਵਾਲੇ ਸੰਤ, ਜੋਤਸ਼ੀ ਬਣਕੇ ਅੱਜ ਸ਼ਾਨੋ-ਸ਼ੌਕਤ ਨਾਲ ਬਾਡੀਗਾਰਡਾਂ ਅਤੇ ਬੱਤੀਆਂ ਵਾਲੀਆ ਗੱਡੀਆਂ 'ਚ ਆਮ ਨਜ਼ਰ ਆਉਂਦੇ ਹਨ। ਹਿੰਦੂ ਧਰਮ ਦੀਆਂ ਅਨੇਕਾਂ ਹੋਰ ਆਪਾ-ਵਿਰੋਧੀਤਾਈਆਂ ਦੇ ਨਾਲ-ਨਾਲ ਮੂਰਤੀ ਅਤੇ ਸਖਸ਼ੀ ਪੂਜਾ ਵਿਰੁੱਧ ਵੱਡਾ ਜਹਾਦ ਲੜਨ ਵਾਲੇ ਗੁਰੂ ਨਾਨਕ ਦੇਵ ਦੇ ਸਿੱਖਾਂ ਲਈ ਇਹ ਵੱਡਾ ਸਵਾਲ ਹੈ ਕਿ ਜਿਸ ਗੁਰੂ ਨੇ ਆਪਣੇ ਪਿੱਛੇ ਆਪਣੀ ਫੋਟੋ ਤੱਕ ਨਹੀਂ ਛੱਡੀ, ਉਨ੍ਹਾਂ ਦੇ ਨਾਂ ਉਪਰ ਡੇਰੇ, ਫੋਟੋਆਂ, ਮੂਰਤੀਆਂ ਆਦਿ ਵੱਖ-ਵੱਖ ਰੂਪਾਂ 'ਚ ਸਖਸ਼ੀ ਪੂਜਾ ਕਿਉਂ ਹੋ ਰਹੀ ਹੈ ? 'ਸ਼ਬਦ ਗੁਰੂ' ਦੇ ਸਿਧਾਂਤ ਦੇ ਪੈਰੋਕਾਰ ਧਰਮ ਨੂੰ ਇਨ੍ਹਾਂ ਸਾਧਾਂ ਵਲੋਂ ਖੰਡ 'ਚ ਲਪੇਟ ਕੇ ਦਿੱਤੀ ਜਾ ਰਹੀ ਇਸ ਅਫੀਮ ਦੇ ਜ਼ਹਿਰ ਸਬੰਧੀ 'ਅਮਲੀ' ਬਣਨ ਤੋਂ ਪਹਿਲਾਂ ਜ਼ਰੂਰ ਗੰਭੀਰ ਵਿਚਾਰ ਕਰਨੀ ਚਾਹੀਦੀ ਹੈ। ਭਨਿਆਰਾਂ ਵਾਲਾ ਅਤੇ ਉਸਦੇ ਹੋਰ ਸਮਕਾਲੀ ਸਾਧਾਂ ਵੱਲੋਂ ਸਖਸ਼ੀ ਪੂਜਾ ਦੀ ਲੋਕ-ਮਾਰੂ ਬਿਰਤੀ ਨੂੰ ਨਾ ਸਿਰਫ ਉਤਸ਼ਾਹਿਤ ਕੀਤਾ ਸਗੋਂ ਇਸ ਅੰਦਰ ਅਸ਼ਲੀਲਤਾ ਦਾ ਅੰਸ਼ ਵੀ ਭਰ ਦਿੱਤਾ। ਇੰਨਾਂ ਡੇਰਿਆ 'ਚ ਹੁੰਦੇ ਆਮ ਲੋਕਾ ਅਤੇ ਔਰਤਾ ਦੇ ਸਰੀਰਕ ਅਤੇ ਮਾਨਸਿਕ ਸੋਸ਼ਣ ਦੀਆਂ ਕਹਾਣੀਆ ਲੋਕਾਂ ਅਤੇ ਅਖਬਾਰਾ 'ਚ ਆਮ ਚਰਚਿਤ ਹੋਣ ਦੇ ਬਾਵਜੂਦ, ਇਹ ਲੋਕ ਸ਼ਰਧਾ ਦੀ ਧੂੜ ਅਤੇ ਸਿਆਸੀ-ਪ੍ਰਬੰਧਕੀ ਛਤਰੀ ਦੇ ਥੱਲੇ ਕਿਓਂ ਲੁਕੇ ਰਹਿੰਦੇ ਹਨ। ਆਮ ਸੰਤਾਂ ਨਾਲੋਂ ਥੋੜ੍ਹਾ ਜ਼ਿਆਦਾ ਗੰਵਾਰ ਅਤੇ ਅਸ਼ਲੀਲ ਭਨਿਆਰਾ ਵਾਲੇ ਨੇ ਇਹ ਗੱਲ ਉਦਾਹਰਣ ਬਣਕੇ ਸਾਬਤ ਕੀਤੀ ਹੈ।

ਪਹਿਲਾਂ ਕੇਵਲ ਲੰਗਰ ਪਾਣੀ ਦੀ ਸੇਵਾ ਚਲਾਉਣ ਵਾਲੇ ਡੇਰੇ ਅੱਜ, ਖੂਨ-ਦਾਨ, ਅੱਖਾਂ ਦੇ ਮੁਫਤ ਕੈਂਪ, ਡੇਰਿਆਂ 'ਚ ਮੁਫਤ ਹਸਪਤਾਲ ਆਦਿ ਲੋਕ-ਸੇਵਾ ਦੇ ਕਹੇ ਜਾਂਦੇ ਕੰਮ ਵੀ ਲਗਾਤਾਰ ਸਰਅੰਜਾਮ ਦੇ ਰਹੇ ਹਨ। ਇੰਨਾਂ ਨੇ ਵਿਦਿਆ ਦੇ ਖੇਤਰ ਵਿਚ ਵੀ ਘੁਸਪੈਠ ਕੀਤੀ ਹੈ। ਡੇਰਿਆਂ ਵਲੋਂ ਸਕੂਲ, ਕਾਲਜ ਅਤੇ ਭਾਜਪਾ ਵੱਲੋਂ ਜੋਤਿਸ਼ ਚੇਅਰ ਸਥਾਪਤ ਕਰਨ ਨੂੰ ਇੱਕ ਜੋੜਵੀਂ ਕੜੀ ਵਜੋਂ ਦੇਖਣ ਦੀ ਲੋੜ ਹੈ। ਇੰਨਾਂ ਕੋਸ਼ਿਸ਼ਾਂ ਰਾਹੀਂ ਵਿਦਿਆ ਦੇ ਢੰਗ ਉਪਰ ਕਬਜ਼ਾ ਕਰਕੇ, ਬਾਲ ਮਨਾਂ ਉਪਰ ਅਧਿਆਤਮਕ ਫਿਲਾਸਫੀ ਦੀ ਗੁੜ੍ਹਤੀ ਦੇਣ ਦੀਆ ਸਾਜਿਸ਼ਾ ਹੋ ਰਹੀਆਂ ਹਨ। ਇਸ ਦੇ ਮੁਕਾਬਲੇ ਅਸੀਂ ਕਿੱਥੇ ਖੜ੍ਹੇ ਹਾ ? ਕੀ ਧਰਮ ਨਿਰਪੱਖ ਸਰਕਾਰਾਂ ਨੂੰ ਅਜਿਹੇ ਫੈਸਲੇ ਲੈਣੇ ਚਾਹੀਦੇ ਹਨ ? ਇੰਨਾ ਦੇ ਮੁਕਾਬਲੇ 'ਚ ਵਿਗਿਆਨਕ ਵਿਚਾਰਧਾਰਾ ਨੂੰ ਲੋਕਾਂ ਦੇ ਹਾਣ ਦੀ ਕਰਕੇ ਵੰਡਣਾ, ਅੱਜ ਸਾਡੀ ਅਣਸਰਦੀ ਲੋੜ ਹੈ। ਭਨਿਆਰਾਂ ਵਾਲੇ ਰਾਹੀਂ ਪਾਟੇ ਇਸ ਮਖੌਟੇ ਦੀ ਅਸਲੀਅਤ ਇਸ ਵਰਤਾਰੇ ਦੇ ਇਕ ਹਿੱਸੇ ਵਜੋਂ ਦੇਖਣੀ ਚਾਹੀਦੀ ਹੈ। ਧਾਰਮਿਕ ਸੰਸਥਾਵਾਂ ਅਤੇ ਵਿਅਕਤੀਆ ਵਲੋਂ ਸਾਂਝੀਆਂ ਜ਼ਮੀਨਾਂ ਅਤੇ ਸੜਕਾਂ ਉਪਰ ਨਜਾਇਜ਼ ਕਬਜ਼ੇ ਆਮ ਵਰਤਾਰਾ ਬਣ ਚੁੱਕੇ ਹਨ। ਹਾਲ ਹੀ ਵਿੱਚ ਲੁਧਿਆਣਾ ਵਿਖੇ, ਸੜਕ ਉਪਰ ਬਣੇ ਮੰਦਰ ਨੂੰ ਕਾਰਪੋਰੇਸ਼ਨ ਵੱਲੋਂ ਢਾਹੁਣ ਤੇ, ਕਾਰਪੋਰੇਸ਼ਨ ਕਮਿਸ਼ਨਰ ਨੂੰ ਸਜ਼ਾ ਵਜੋਂ ਬਦਲਿਆ ਗਿਆ। ਤਰਕਸ਼ੀਲ ਸੁਸਾਇਟੀ ਦੀ ਲੁਧਿਆਣਾ ਯੂਨਿਟ ਵਲੋਂ ਪਰਦਾਫਾਸ਼ ਕੀਤੇ ਚੰਗਿਆੜੇ ਦੀ ਦੂਸਰੀ ਪਤਨੀ ਵੱਲੋਂ ਕੇਸ ਕਰ ਦੇਣ ਅਤੇ ਕਈ ਪਤਨੀਆਂ ਹੋਣ ਦੀ ਕਰਤੂਤ ਜੱਗ-ਜਾਹਰ ਹੋਣ ਦੇ ਬਾਵਜੂਦ ਉਸ ਦਾ ਡੇਰਾ ਚਾਲੂ ਕਿਓਂ ? ਪਿੱਛੇ ਜਿਹੇ ਦਿੱਲੀ 'ਚ ਇਕ ਬਾਂਦਰਨੁਮਾ ਗੈਬੀ ਸ਼ਕਤੀ ਨੇ ਕਹੁਰਾਮ ਮਚਾਈ ਰੱਖਿਆ। ਕੁੱਝ ਸਾਲ ਪਹਿਲਾਂ ਮੂਰਤੀਆਂ ਦੁੱਧ ਪੀਣ ਲੱਗ ਪਈਆ। ਘਟਨਾਵਾ ਵਾਪਰੀਆਂ, ਅਖਬਾਰਾਂ ਦੀਆਂ ਸੁਰਖੀਆ ਬਣੀਆ ਅਤੇ ਆਪੇ ਹਟ ਗਈਆਂ। ਕੀ ਸਮੇਂ ਦੀਆਂ ਸਰਕਾਰਾਂ ਨੇ ਇੰਨਾਂ ਘਟਨਾਵਾ ਨੂੰ ਸ਼ੁਰੂ ਕਰਨ ਲਈ ਜ਼ਿੰਮੇਵਾਰ ਤਾਕਤਾਂ ਨੂੰ ਸਾਹਮਣੇ ਲਿਆਂਦਾ ? ਨਹੀਂ, ਭਲਾ ਕਿਓਂ ? ਕਿਉਂਕਿ ਬਹੁਸੰਮਤੀ ਦਾ ਸੋਚਣ-ਢੰਗ ਵਹਿਮਾ ਭਰਮਾ ਉਪਰ

ਆਧਾਰਿਤ ਹੈ। ਜੋ ਰਾਜ ਭਾਗ ਕਰਨ ਲਈ ਬੜਾ ਸਾਜਗਾਰ ਹੈ। ਪਰ ਸਰਕਾਰਾ ਆਪਣੀ ਜ਼ਿੰਮੇਵਾਰੀ ਤੇ ਪੂਰਾ ਨਹੀਂ ਉਤਰਦੀਆਂ।

ਇੱਕ ਗੱਲ ਹੋਰ ਜੋ ਆਮ ਲੋਕਾਂ ਦੇ ਮਨਾਂ 'ਚ ਆਮ ਹੀ ਆਉਂਦੀ ਹੈ ਕਿ ਡੇਰਿਆਂ ਉਪਰ ਲੋਕਾਂ ਦੇ ਚੜ੍ਹਾਵੇ ਤੋਂ ਬਿਨਾਂ ਵੀ ਬਰਕਤਾਂ ਹੀ ਬਰਕਤਾਂ ਹੁੰਦੀਆਂ ਹਨ। ਕੀ ਉਥੋਂ ਬਿਸਕੁਟ ਫੈਕਟਰੀਆਂ ਗੈਬੀ ਸਕਤੀਆਂ ਦੀ ਮਿਹਰ ਸਦਕਾ ਬਣ ਗਈਆਂ ? ਕੀ ਉਥੇ ਸਰਧਾਲੂ ਲੋਕਾਂ ਦੀ ਕਿਰਤ ਸਕਤੀ ਤੇ ਸਮਾਂ ਨਹੀਂ ਲੱਗਿਆ ? ਅਜੇਹੇ ਡੇਰਿਆਂ ਉਪਰ ਇਕ-ਇਕ ਰੁਪਿਆ ਨਹੀਂ ਸਗੋਂ ਕਰੋੜਾ ਰੁਪਏ ਦੇ ਚੜ੍ਹਾਵੇ ਚੜ੍ਹਦੇ ਹਨ। ਜੋ ਆਮ ਸ਼ਰਧਾਲੂ ਮਨ ਦੀ ਸਮਝ 'ਚ ਨਹੀਂ ਆਉਂਦੇ। ਇਹ ਲੁੱਟ ਕਿਵੇਂ ਹੁੰਦੀ ਹੈ, ਆਓ ਇਸ ਨੂੰ ਉਦਾਹਰਣਾ ਸਹਿਤ ਸਮਝੀਏ :-

**ਨੰਬਰ ਇੱਕ** : ਇਕ ਮਜ਼ਦੂਰ ਅੱਠ ਘੰਟੇ ਕੰਮ ਕਰਕੇ ਘੱਟੋ ਘੱਟ ਅੱਸੀ ਰੁਪੈ ਦਿਹਾੜੀ ਕਮਾਉਂਦਾ ਹੈ, ਪਰ ਉਹੀ ਮਜਦੂਰ, ਸੇਵਾਦਾਰ ਬਣਕੇ, ਡੇਰੇ ਵਿੱਚ ਅੱਠ ਘੰਟਿਆਂ ਦੀ ਬਜਾਏ ਸੋਲਾਂ-ਸੋਲਾਂ ਘੰਟੇ ਪੂਰੇ ਜੀ-ਜਾਨ ਨਾਲ ਕੰਮ ਕਰਦਾ ਹੈ ਪਰ ਪੈਸਾ ਕੋਈ ਨਹੀਂ ਲੈਂਦਾ।

**ਨੰਬਰ ਦੋ**: ਜੇਕਰ ਦਸ ਹਜਾਰ ਮਜਦੂਰਾਂ ਨੂੰ ਸੋਲਾਂ ਘੰਟੇ ਦੀ ਮਜਦੂਰੀ ਕਿਸੇ ਫੈਕਟਰੀ ਵਿੱਚ ਕਰਨੀ ਪਵੇ ਤਾ ਆਪਾ ਹਿਸਾਬ ਲਾ ਸਕਦੇ ਹਾਂ ਕਿ ਇਕ ਦਿਨ 'ਚ ਕਿੰਨਾ ਮਿਹਨਤਾਨਾ ਹੋਵੇਗਾ ? ਇਹ ਸੋਲਾਂ ਲੱਖ ਰੁਪਏ ਬਣ ਜਾਂਦਾ ਹੈ।

**ਨੰਬਰ ਤਿੰਨ**: ਕਿਸੇ ਵੀ ਕੰਮ 'ਚ ਅਗਰ ਸੋਲਾ ਲੱਖ ਰੁਪੈ ਰੋਜਾਨਾ ਦੀ ਬੱਚਤ ਹੋਵੇ ਤਾਂ ਤੁਸੀਂ ਹਿਸਾਬ ਲਾਓ, ਬੱਚਤ ਕਿੱਥੇ ਚਲੀ ਜਾਵੇਗੀ। ਭਾਰਤ ਵਿਚ ਕੋਈ ਵੀ ਸਰਕਾਰੀ ਜਾਂ ਗੈਰਸਰਕਾਰੀ ਅਦਾਰਾ ਨਹੀਂ ਹੋਣਾ ਜਿਸਦੀ ਰੋਜ਼ਾਨਾ ਦੀ ਸੁੱਧ ਆਮਦਨ ਇੰਨੀ ਹੋਵੇ। ਬਹੁਤੇ ਸਿਆਸਤਦਾਨ ਅਤੇ ਅਧਿਕਾਰੀ ਇਹੀ ਗੁਰ ਸਿੱਖਣ ਲਈ ਸਾਧਾਂ ਦੇ ਚਰਨੀ ਲਗਦੇ ਹਨ।

**ਨੰਬਰ ਚਾਰ**: ਇਸ ਚਰਚਾ 'ਚੋਂ ਸਾਫ ਪਤਾ ਲਗਦਾ ਹੈ ਕਿ ਸਿਰਫ ਸਰਧਾ ਭਾਵਨਾ ਤਹਿਤ ਸੇਵਾ ਕਰਨ ਗਿਆ ਗਰੀਬ ਪਰੀਵਾਰ ਇੰਨਾ ਡੇਰਿਆਂ ਲਈ ਕਿੰਨੀ ਕਮਾਈ ਦੇ ਕੇ ਜਾ ਰਿਹਾ ਹੈ। ਦੂਸਰੇ ਪਾਸੇ ਜਿਹੜੀ ਕਮਾਈ ਉਹ ਆਪਣੇ ਲਈ ਕਰਦੇ ਹਨ, ਲੁੱਟ ਆਧਾਰਿਤ ਪ੍ਰਬੰਧ ਕਾਰਣ ਉਨ੍ਹਾਂ ਨੂੰ ਪੂਰੀ ਨਹੀਂ ਮਿਲਦੀ। ਇਸ ਕਾਰਨ ਉਨ੍ਹਾਂ ਦੀ ਜਿੰਦਗੀ ਦੁੱਭਰ ਅਤੇ ਬੇਚੈਨ ਬਣ ਜਾਂਦੀ ਹੈ। ਡੇਰਿਆਂ ਉਪਰ ਉਹ ਝੂਠਾ ਸੁੱਖ ਅਤੇ ਸ਼ਾਂਤੀ ਭਾਲਣ ਜਾਂਦੇ ਹਨ।

**ਨੰਬਰ ਪੰਜ**: ਆਮ ਕਰਕੇ ਡੇਰਿਆਂ ਉਪਰ ਵਾਧੂ ਇਕੱਠ ਹੁੰਦਾ ਹੈ। ਸਾਨੂੰ ਇਹ ਵੀ ਸਮਝ ਨਹੀਂ ਆਉਂਦੀ ਕਿ, ਛੇ ਦਿਨ ਕੰਮ ਕਰਨ ਉਪਰੰਤ ਐਤਵਾਰ ਆਰਾਮ ਦਾ ਦਿਨ ਹੁੰਦਾ ਹੈ। ਬੱਚਿਆਂ ਅਤੇ ਪਰਿਵਾਰ ਨਾਲ ਮਿਲ ਬੈਠਣ ਦਾ ਮੌਕਾ ਹੁੰਦਾ ਹੈ। ਪਰ ਅਸੀਂ ਕੀਮਤੀ ਸਮਾਂ ਅਤੇ ਧਨ ਬਰਬਾਦ ਕਰਦੇ ਹਾਂ। ਸ਼ੇਕਸਪੀਅਰ ਨੇ ਕਿਹਾ ਸੀ, ਕਿ ਸਮਾਂ ਧਨ ਹੈ। ਫਿਰ ਜਿਹੜੀ ਕੌਮ ਸਮੇਂ ਦਾ ਦੁਰ-ਉਪਯੋਗ ਕਰਕੇ ਬਰਬਾਦ ਕਰੇਗੀ ਉਸਦੀ ਤਰੱਕੀ ਕਿਵੇਂ ਹੋਵੇਗੀ ?

ਇਸੇ ਤਰ੍ਹਾਂ ਹੀ ਡੇਰਿਆਂ ਦੇ ਪ੍ਰਵਚਨਾਂ ਵਿੱਚ ਸਵਰਗ ਮਿਲਣ ਦਾ ਲਾਰਾ ਹੁੰਦਾ ਹੈ ਜੋ ਕਿ ਉਪਰ ਹੈ। ਇਸ ਬਾਰੇ ਕੁਝ ਸਵਾਲਾਂ ਨੂੰ ਸੰਬੋਧਨ ਹੋਣ ਦੀ ਲੋੜ ਹੈ :-

**ਪਹਿਲਾ**, ਅਗਰ ਸਵਰਗ ਉਪਰ ਹੁੰਦਾ ਹੈ ਤਾਂ ਹੁਣ ਤਕ ਛੱਡੇ ਗਏ ਰਾਕਟ ਇਸ ਨਾਲ ਟਕਰਾਏ ਕਿਉਂ ਨਹੀਂ ?

**ਦੂਸਰਾ**, ਇਕ ਫੌਜੀ ਦੋਸਤ ਲਿਖਦਾ ਹੈ ਕਿ ਉਹ ਇੱਕੀ ਹਜ਼ਾਰ ਫੁੱਟ ਦੀ ਉਚਾਈ ਤੇ ਲਗਭਗ ਤਿੰਨ ਸਾਲ ਡਿਊਟੀ ਦੇ ਚੁੱਕਾ ਹੈ। ਉਸ ਚੋਟੀ ਦਾ ਨਾਮ ਭੀਮ ਹੈ। ਜਿੱਥੇ ਤੇਜ਼ ਚਲਦੀਆਂ ਹਵਾਵਾਂ ਅੱਗੇ ਪੈਰ ਜਮਾਉਣੇ ਮੁਸ਼ਕਲ ਲਗਦੇ ਹਨ। ਉਥੇ ਆਕਸੀਜਨ ਦੀ ਘੱਟ ਮਾਤਰਾ ਕਾਰਨ ਆਮ ਆਦਮੀ ਦਾ ਦਮ ਘੁਟ ਜਾਵੇਗਾ। ਉਥੇ ਰਹਿਣ ਤੋਂ ਪਹਿਲਾਂ ਮਹੀਨਿਆਂ-ਬੱਧੀ ਅਭਿਆਸ ਕਰਵਾਇਆ ਜਾਂਦਾ ਹੈ। ਹੁਣ ਤੁਸੀਂ ਆਪ ਹੀ ਸੋਚ ਸਕਦੇ ਹੋ ਕਿ ਜਦੋਂ ਇੱਕੀ ਹਜ਼ਾਰ ਫੁੱਟ ਤੋਂ ਹੀ ਨਰਕ ਸੁਰੂ ਹੋ ਜਾਂਦਾ ਹੈ ਤਾਂ ਉਸ ਤੋਂ ਉਪਰ ਕੀ ਹਾਲ ਹੋਵੇਗਾ ? ਅਸੀਂ ਜਿਵੇਂ-ਜਿਵੇਂ ਉਪਰ ਜਾਂਦੇ ਹਾਂ, ਆਕਸੀਜਨ ਘਟਦੀ ਜਾਂਦੀ ਹੈ। ਆਕਸੀਜਨ ਤੋਂ ਬਿਨਾਂ 'ਉਪਰ' ਵਾਲੇ ਸਵਰਗ ਬਾਰੇ ਕਲਪਨਾ ਵੀ ਨਹੀਂ ਕੀਤੀ ਜਾ ਸਕਦੀ।

**ਤੀਸਰਾ**, ਭਲਾ ਕਸ਼ਮੀਰ ਨੂੰ ਧਰਤੀ ਉਪਰਲਾ ਸਵਰਗ ਕਿਉਂ ਕਿਹਾ ਜਾਂਦਾ ਹੈ ? ਉੱਥੇ ਸ਼ੁੱਧ ਹਵਾ ਹੈ। ਫੁੱਲ, ਫਲ ਅਤੇ ਬਨਸਪਤੀ ਹੈ ਜੋ ਉਪਰਲੇ ਸਵਰਗ ਵਿਚ ਨਹੀਂ ਹੋ ਸਕਦੀ।

**ਚੌਥਾ**, ਕੀ ਮਰਨ ਤੋਂ ਬਾਅਦ ਸਵਰਗ ਜਾਣ ਵਾਲਾ ਸ਼ਰਧਾਲੂ ਆਪਣੇ ਨਾਲ ਆਕਸੀਜਨ ਦੇ ਸੈਲੰਡਰ ਤੇ ਫਲਾ ਦੇ ਟੋਕਰੇ ਨਾਲ ਲੈ ਕੇ ਜਾਂਦਾ ਵੇਖਿਆ ਹੈ ? ਮਰਨ ਬਾਅਦ ਤਾਂ ਬੰਦਾ ਸੂਈ ਨਹੀਂ ਚੁੱਕ ਸਕਦਾ।

**ਪੰਜਵਾਂ**, ਟੀ ਵੀ ਚੈਨਲਾ ਤੇ ਫੋਟੋਗਰਾਫੀ ਦੇ ਟਰਿੱਕਾ ਨਾਲ ਸਵਰ-ਨਰਕ ਦੇ ਭਾਵੇਂ ਕਿੰਨੇ ਅਦਭੁੱਤ ਸੀਨ ਦਿਖਾਏ ਜਾਣ, ਜੇ ਥੋੜ੍ਹਾ ਜਿਹਾ ਵੀ ਦਿਮਾਗ ਤੇ ਲੋਡ ਦੇਈਏ ਤਾਂ ਸਪਸ਼ਟ ਹੋ ਜਾਵੇਗਾ ਕਿ ਇਹ ਸਭ ਝੂਠ ਹੈ।

ਅਸਲ ਵਿਚ ਸਵਰਗ-ਨਰਕ ਇਸ ਧਰਤੀ ਉਪਰ ਹੈ। ਮਰਨ ਬਾਅਦ ਸਭ ਤੱਤ ਮਿੱਟੀ ਅਤੇ ਹਵਾ ਵਿਚ ਰਲ ਜਾਂਦੇ ਹਨ। ਇਸ ਲਈ ਅਸਲ ਅਹਿਮੀਅਤ ਇਸ ਲੋਕ ਦੀ ਹੈ। ਇਸ ਜ਼ਿੰਦਗੀ ਦੀ ਹੈ ਜਿਸਨੂੰ ਸਚਿਆਰਾ ਅਤੇ ਪਿਆਰਾ ਬਣਾਉਣ ਦੀ ਲੋੜ ਹੈ। ਇਹ ਤਾਂ ਹੀ ਸੰਭਵ ਹੈ ਜੇ ਅਸੀਂ ਦੰਭ ਅਤੇ ਝੂਠੇ ਸਵਰਗ ਦਾ ਪ੍ਰਚਾਰ ਕਰ ਰਹੇ ਡੇਰਿਆ ਤੋਂ ਖਹਿੜਾ ਛੁਡਾਵਾਂਗੇ। ❑

**ਵਿਆਹ ਸਬੰਧੀ :**

1. ਜਤਿੰਦਰ ਭਾਰਤੀ, ਉਮਰ ਚੌਵੀ ਸਾਲ, ਸਿੱਖਿਆ ਦਸਵੀਂ ਪਾਸ, ਕੰਮ ਦੁਕਾਨ ਮਨਿਆਰੀ, ਕੱਦ ਪੰਜ ਫੁੱਟ ਛੇ ਇੰਚ ਲਈ ਕਿਸੇ ਯੋਗ ਸਾਥਣ ਦੀ ਲੋੜ ਹੈ। ਕੋਈ ਜਾਤ-ਪਾਤ ਦਾ ਬੰਧਨ ਨਹੀਂ। ਵਿਆਹ ਕਿਸੇ ਵੀ ਧਾਰਮਿਕ ਰੀਤੀ ਰਿਵਾਜ ਅਤੇ ਦਾਜ ਦਹੇਜ ਤੋਂ ਬਿਨਾ ਹੋਵੇਗਾ।
**ਸੰਪਰਕ ਪਤਾ** : ਜਤਿੰਦਰ ਭਾਰਤੀ (ਨੀਟਾ), ਨੇੜੇ ਜਗਮੀਤ ਬਰਾੜ ਦੀ ਕੋਠੀ, ਗੋਨਿਆਣਾ ਰੋਡ, ਮੁਕਤਸਰ-152026
Ph.No.01633-63383
2. ਅਠਾਈ ਤੇ ਤੀਹ ਸਾਲਾ ਗਰੈਜੂਏਟ ਭੈਣ-ਭਾਈ ਲਈ ਦਾਜ-ਦਹੇਜ, ਧਾਰਮਿਕ ਰੀਤਾਂ ਤੇ ਜਾਤਪਾਤ ਤੋਂ ਮੁਕਤ ਯੋਗ ਵਰ ਦੀ ਲੋੜ ਹੈ। **ਸੰਪਰਕ ਪਤਾ** : 10181-752804





## ਧਰਤੀ ਤੋਂ ਪਾਰ ਜ਼ਿੰਦਗੀ

ਧਰਤੀ ਤੋਂ ਪਾਰ, ਜ਼ਿੰਦਗੀ ਲੱਭਣ ਵਾਲਿਆਂ ਲਈ ਇਕ ਆਸ ਦੀ ਕਿਰਨ ਦਿਸਹੱਦਿਆ ਤੇ ਨਜਅਰ ਆਈ। ਪਹਿਲੀ ਵਾਰ, ਸੂਰਜੀ ਮੰਡਲ ਤੋਂ ਬਾਹਰ, ਮੈਗਾਸਸ ਨਾਮ ਦੇ ਤਾਰਾ ਮੰਡਲ ਵਿੱਚ, ਇਕ ਗ੍ਰਹਿ ਉਪਰ ਵਾਤਾਵਰਣ ਦੀ ਸੂਹ ਲੱਗੀ ਹੈ। ਇਹ ਧਰਤੀ ਤੋਂ 150 ਪ੍ਰਕਾਸ਼ ਵਰ੍ਹੇ ਦੂਰ ਹੈ। ਇਸ ਇਕ ਸੂਰਜ MD25998 ਦੁਆਲੇ ਘੁੰਮਦੇ ਹੋਏ, 1999 'ਚ ਦੇਖਿਆ ਗਿਆ ਸੀ। ਹੱਬਲ ਸਪੇਸ ਓਬਰਜਰਵੇਟਰੀ ਨੇ ਇਸ ਦੇ ਵਾਤਾਵਰਣ 'ਚੋਂ ਛਣ ਕੇ ਆਉਂਦੀ ਰੌਸ਼ਨੀ ਦੇ ਬਿੰਬਾਂ ਦੀਆਂ ਤਸਵੀਰਾਂ ਲਈਆਂ ਹਨ। ਸਾਇੰਸਦਾਨਾਂ ਦਾ ਆਖਣਾ ਹੈ ਕਿ ਇਹ ਇਕ ਵੱਡੀ ਗੱਲ ਹੈ, ਕਿ ਇਸ ਗ੍ਰਹਿ ਉਪਰ ਵਾਤਾਵਰਣ ਹੈ, ਪਰ ਜੁਪੀਟਰ ਵਾਂਗ ਇਸ ਉਪਰ ਐਟਮੀ ਸੋਡੀਅਮ ਦੀ ਵੀ ਬਹੁਤਾਤ ਹੈ। ਜਿਸਤੋਂ ਸਿੱਧਾ ਨਿਕਲਦਾ ਹੈ ਕਿ ਧਰਤੀ ਵਾਂਗ ਉਥੇ ਜੀਵਨ ਦੇ ਪਨਪਣ ਦੇ ਕੋਈ ਆਸਾਰ ਨਹੀਂ। ਇਸ ਤੋਂ ਉਪਰੰਤ ਇਸ ਗ੍ਰਹਿ ਦੀ ਆਪਣੇ ਸੂਰਜ ਤੋਂ ਵਿੱਥ ਸਿਰਫ ਚਾਰ ਮਿਲੀਅਨ ਦੀ ਹੈ, ਇਸ ਲਈ ਇੱਥੋਂ ਦੀ ਤਪਸ਼ ਆਰਾਮਦੇਹ ਨਹੀਂ ਹੋਵੇਗੀ। ਇਸ ਦੇ ਵਾਤਾਵਰਣ ਦਾ ਤਾਪਮਾਨ 2000 ਡਿਗਰੀ ਫਾਰਨਹੀਟ ਹੈ। ਨਾਸਾ ਦੇ ਇਕ ਵਿਗਿਆਨੀ ਨੇ ਮਖੌਲੀਆ ਟਿੱਪਣੀ ਕੀਤੀ ਹੈ ਕਿ ਜੇ ਤੁਸੀਂ ਇਸ ਗ੍ਰਹਿ ਤੇ ਜਾਵੋਗੇ ਤਾ ਤੁਹਾਡੀ ਜੇਬ 'ਚ ਪਏ ਸਿੱਕੇ ਪਿਘਲ ਜਾਣਗੇ। ਪਰ ਇਸ ਗ੍ਰਹਿ ਦੀ ਲੱਭਤ ਦੇ ਅਜਿਹੇ ਹੋਰ ਗ੍ਰਹਿਆ ਦੀ ਸੰਭਾਵਨਾ ਵੀ ਉਜਾਗਰ ਕੀਤੀ ਹੈ ਜਿੱਥੇ ਜੀਵਨ ਹੋਣ ਦੀਆਂ ਸੰਭਾਵਨਾਵਾਂ ਹੋ ਸਕਦੀਆਂ ਹਨ। ਹੁਣ ਤੱਕ ਅਜਿਹੇ 80 ਗ੍ਰਹਿ ਲੱਭੇ ਗਏ ਹਨ ਜਿੱਥੇ, ਧਰਤੀ ਤੋਂ ਪਾਰ ਜੀਵਨ ਹੋਣ ਦੀਆਂ ਸੰਭਾਵਨਾਵਾਂ ਇੰਨਾ ਖੋਜਾਂ ਦਾ ਕਮਾਲ ਦਾ ਪੱਖ ਇਹ ਹੈ ਕਿ ਸਾਇੰਸਦਾਨਾਂ ਨੇ ਇਕ ਸੂਖਮ ਤੇ ਨੇਮਬੱਧ ਪ੍ਰਣਾਲੀ ਵਿਕਸਤ ਕਰ ਲਈ ਹੈ। ਜਿਸ ਨਾਲ ਇੰਨੀ ਦੂਰੀ ਤੋਂ ਗ੍ਰਹਿ ਦੀ ਸਥਿਤੀ ਤੇ ਵਾਤਾਵਰਣ ਹੀ ਨਹੀਂ ਸਗੋਂ ਉਸ ਦੀ ਰਸਾਇਣਕ ਬਣਤਰ ਵੀ ਜਾਣੀ ਜਾ ਸਕਦੀ ਹੈ। ਇਹ ਤੱਥ ਅਸੀਮ ਮਨੁੱਖੀ ਪ੍ਰਬੀਣਤਾ ਅਤੇ ਸਾਹਸ ਦੇ ਪ੍ਰਮਾਣ ਹਨ। ❑

# ਕੈਂਸਰ ਦੀ ਵਾਰਨਿੰਗ

ਗੰਜ ਸਿਰਫ ਤੁਹਾਡੀ ਦਿੱਖ ਲਈ ਮਾੜਾ ਨਹੀਂ, ਇਹ ਤੁਹਾਡੀ ਭਵਿੱਖੀ ਸਿਹਤ ਲਈ ਵੀ ਲਾਲ ਝੰਡੀ ਹੋ ਸਕਦਾ ਹੈ। ਖੋਜ ਨੇ ਇਹ ਪਤਾ ਲਾਇਆ ਹੈ ਕਿ ਪੁੜਪੜੀਆਂ ਵਿੱਚੋਂ ਵਾਲਾਂ ਦਾ ਡਿੱਗਣਾ, ਦਿਲ ਦੇ ਰੋਗ ਦੇ ਵਧਣ ਦਾ ਸੂਚਕ ਹੋ ਸਕਦਾ ਹੈ। ਇਸ ਤੋਂ ਵੀ ਵੱਡੀ ਗੱਲ, ਇਹ ਲੱਛਣ ਗਦੂਦ ਦੇ ਕੈਂਸਰ ਦੀ ਨਿਸ਼ਾਨੀ ਵੀ ਹੋ ਸਕਦਾ ਹੈ। ਇਹ ਸੰਭਾਵਨਾ ਹੋਰ ਵੀ ਵੱਧ ਹੋਵੇਗੀ ਜੇ ਗੰਜ ਤੀਹ ਸਾਲਾਂ ਦੀ ਉਮਰ ਤੋਂ ਪਹਿਲਾਂ ਪੈਣਾ ਸੁਰੂ ਹੋ ਜਾਵੇ। ( ਇਸ ਲਈ ਪੁੜਪੜੀਆਂ ਦਾ ਗੰਜ ਵੱਧ ਖਤਰਨਾਕ ਨਹੀਂ ਹੁੰਦਾ )

ਇਹ ਲੱਭਤਾਂ ਅਜੇ ਮੁਢਲੇ ਦੌਰ 'ਚ ਹਨ। ਅਮਰੀਕੀ ਚਮੜੀ ਰੋਗ ਮਾਹਰ ਮੇਰੀ ਗੇਲ ਮਾਰਕਿਉਰੀਓ ਅਨੁਸਾਰ ਇੰਨ੍ਹਾ ਖੋਜਾਂ ਦੀ ਇਕ ਅਹਿਮੀਅਤ ਵੀ ਬਣਦੀ ਹੈ। ਟੈਸਟੋਸਟੀਰੋਨ ਨਾਮੀ ਨਰ ਹਾਰਮੋਨ ਦੇ ਵਾਧੇ ਕਾਰਨ ਵਾਲਾਂ ਦੀਆਂ ਜੜ੍ਹਾਂ ਸੁੰਗੜ ਜਾਂਦੀਆਂ ਹਨ। ਜਿਸ ਨਾਲ ਕੋਲੈਸਟਰੋਲ ਦੀ ਗਿਣਤੀ ਤੇ ਖੂਨ ਦੇ ਦਬਾਅ 'ਚ ਵਾਧਾ ਹੁੰਦਾ ਹੈ। ਇਹ ਹਾਰਮੋਨ ਗਦੂਦ ਦੇ ਕੈਂਸਰ ਲਈ ਵੀ ਜ਼ਿੰਮੇਵਾਰ ਹੋ ਸਕਦਾ ਹੈ। ਗੰਜ ਇਕ ਚੌਕਸੀ ਦਾ ਸੂਚਕ ਹੈ ਕਿ ਤੁਸੀਂ ਆਪਣੀ ਸਿਹਤ ਵੱਲ ਬਾਜ਼ ਅੱਖ ਰੱਖੋ। ਕੋਲੈਸਟਰੋਲ ਅਤੇ ਖੂਨ ਦੇ ਦਬਾਅ ਵਿੱਚ ਵਾਧੇ ਦਾ ਬਕਾਇਦਾ ਚੈਕਅੱਪ ਕਰਵਾਓ ਅਤੇ ਨਾਲ ਹੀ ਗਦੂਦਾਂ ਦੇ ਕੈਂਸਰ ਦੀ ਸੰਭਾਵਨਾ ਦਾ ਵੀ। ❑

ਖ਼ਬਰ ਹੈ ਕਿ

# ਗੁਰੂ ਦੇ ਕਾਲੇ ਕਾਰਨਾਵੇਂ

ਰੋਹਿਤ ਪਰਿਹਾਰ

**ਧਰਮ ਦੀ ਆੜ ਵਿਚ ਅਨੇਕ ਔਰਤਾਂ ਨੂੰ ਆਪਣੀ ਹਵਸ ਦਾ ਸ਼ਿਕਾਰ ਬਣਾਉਣ ਵਾਲਾ ਅਖੌਤੀ 'ਗੁਰੂ' ਆਖਿਰਕਾਰ ਇਕ ਔਰਤ ਦੀ ਹੱਤਿਆ ਦੇ ਦੋਸ਼ ਵਿਚ ਪੁਲਿਸ ਸ਼ਿਕੰਜੇ ਵਿਚ**

ਪਿਛਲੇ ਮਹੀਨੇ ਜੈਪੁਰ ਰੇਂਜ ਦੇ ਪੁਲਿਸ ਉਪ-ਨਿਰਖਿਕ ਅਜੀਤ ਸਿੰਘ ਸ਼ੇਖਾਵਤ ਨੇ ਅਪਰਾਧ ਸ਼ਾਖਾ ਦੇ ਉਪ-ਨਿਰੀਖਿਕ ਰਾਮਾਨੰਦ ਸ਼ਰਮਾ ਨੂੰ ਹਿੰਦੂ ਮਹਾਂਸਭਾ ਦੀ ਨੇਤਾ ਅਤੇ ਪੈਂਤੀ ਸਾਲ ਤੋਂ ਉਪਰ ਉਮਰ ਦੀ ਸੁਧਾ ਸ਼ਰਮਾ ਸਬੰਧੀ ਸੂਹ ਲਾਉਣ ਦਾ ਆਦੇਸ਼ ਦਿੱਤਾ ਅਤੇ ਕਿਹਾ "ਉਸਦੇ ਲਾਪਤਾ ਹੋਣ ਦੇ ਪਿੱਛੇ ਕੋਈ ਰਾਜ਼ ਹੈ."। ਅਜਮੇਰ ਦੀ ਅਨਾਥ ਸੁਧਾ ਪਹਿਲਾਂ ਸ਼ਿਵਸੈਨਾ ਵਿੱਚ ਕੰਮ ਕਰਦੀ ਸੀ ਅਤੇ ਉਸਦੀ ਆਮਦਨੀ ਦਾ ਸਾਧਨ ਇਕ ਜੀਪ ਅਤੇ ਇਕ ਮਿੰਨੀ ਬੱਸ ਸੀ। ਤਕਰੀਬਨ ਪੰਦਰਾਂ ਸਾਲ ਤੋਂ ਉਹ ਜੈਪੁਰ ਦੀ ਮੱਧ-ਵਰਗੀ ਬਸਤੀ ਆਨੰਦਪੁਰੀ ਵਿੱਚ ਰਹਿ ਰਹੀ ਸੀ ਜਿੱਥੋਂ ਦੇ ਲੜਕੇ ਉਸਦੇ ਕਰੜੇ ਵਿਵਹਾਰ ਸਦਕਾ ਉਸਨੂੰ ਮਾਂ ਦੀ ਬਜਾਏ ਡੈਡੀ ਕਿਹਾ ਕਰਦੇ ਸਨ। ਦੋ ਸਾਲ ਪਹਿਲਾਂ ਉਸਨੇ ਰਾਮਦੁਆਰਾ ਦੇ ਦੋ-ਮੰਜ਼ਿਲਾ ਮਕਾਨ ਵਿੱਚ ਜਾਣ ਦਾ ਫੈਸਲਾ ਕੀਤਾ ਜਿੱਥੇ ਰਾਮ-ਸਨੇਹੀ ਸੰਪਰਦਾਇ ਦੇ ਸਥਾਨਕ ਪ੍ਰਮੁੱਖ ਜੈ ਰਾਮ ਦਾਸ ਗੁੱਜਰ ਨੇ ਉਸਨੂੰ ਆਪਣੇ ਨਾਲ ਦੇ ਕਮਰੇ ਵਿੱਚ ਰਹਿਣ ਲਈ ਪੇਸ਼ਕਸ਼ ਕੀਤੀ। ਦੋਨਾਂ ਕਮਰਿਆਂ ਵਿਚ ਇਕ ਦਰਵਾਜ਼ਾ ਸੀ। ਸੁਧਾ ਸਤੰਬਰ ਮਹੀਨੇ ਵਿਚ ਇੱਥੋਂ ਲਾ ਪਤਾ ਹੋ ਗਈ।

ਪ੍ਰੰਤੂ ਸ਼ਰਮੇ ਨੇ ਇਸ ਨੂੰ ਭਾਲ ਲਿਆ। ਦੋ ਨਵੰਬਰ ਨੂੰ ਇਕ ਚਟਾਈ ਵਿਚ ਲਿਪਟੀ ਉਸਦੀ ਲਾਸ਼ ਜੈਪੁਰ ਤੋਂ 60 ਕਿਲੋਮੀਟਰ ਦੂਰ ਮਾਲਪੁਰਾ ਦਿੱਗੀ ਸੜਕ ਦੇ ਨਾਲ ਇੱਕ ਸੁੱਕੇ ਹੋਏ ਖੂਹ ਵਿਚੋਂ ਬਰਾਮਦ ਹੋਈ। ਪੁਲਿਸ ਨੇ 67 ਸਾਲਾ ਜੈ ਰਾਮ ਨੂੰ ਮੁੱਖ ਦੋਸ਼ੀ ਦੇ ਤੌਰ ਤੇ ਗ੍ਰਿਫਤਾਰ ਕਰ ਲਿਆ, ਬਾਅਦ ਵਿਚ ਪੁਲਿਸ ਨੂੰ ਇਸ ਵਿਅਕਤੀ ਨੇ ਹੋਰ ਵੀ ਕਾਲੇ ਕਾਰਨਾਮਿਆ ਬਾਰੇ ਦੱਸਿਆ। ਸ਼ੇਖਾਵਤ ਕਹਿੰਦੇ ਹਨ "1980 ਵਿੱਚ ਉਸ ਉਤੇ ਕੋਟਾ ਦੀ ਇੱਕ 13 ਸਾਲਾ ਬੱਚੀ ਨਾਲ ਬਲਾਤਕਾਰ ਕਰਨ ਦਾ ਦੋਸ਼ ਲੱਗਿਆ ਸੀ ਅਤੇ ਉਹ ਪੰਜ ਮਹੀਨੇ ਜੁਡੀਸ਼ਲ ਹਿਰਾਸਤ ਵਿੱਚ ਰਿਹਾ ਸੀ," ਪਰ ਬਾਅਦ ਵਿਚ ਉਹ ਬਰੀ ਹੋ ਗਿਆ। ਪੁਲਿਸ ਉਸਦੀ ਦੋ ਹੋਰ ਸ਼ਰਧਾਲੂਆਂ ਦੇ ਅਚਾਨਕ ਗਾਇਬ ਹੋ ਜਾਣ ਦੀ ਵੀ ਜਾਂਚ ਕਰ ਰਹੀ ਹੈ।

ਰਾਜਸਥਾਨ ਦੇ ਟੋਂਕ ਜ਼ਿਲ੍ਹੇ ਵਿੱਚ ਟੋਡਾ ਰਾਇ ਸਿੰਘ ਪਿੰਡ ਵਿਚ ਪੈਦਾ ਹੋਇਆ ਇਹ ਅਖੌਤੀ 'ਗੁਰੂ' ਲੜਕਪਣ ਵਿੱਚ ਹੀ ਘਰ ਤੋਂ ਭੱਜ ਗਿਆ ਸੀ। ਇੱਕ ਸਾਲ ਬਾਅਦ ਵਾਪਿਸ ਆਉਣ ਤੋਂ ਬਾਅਦ ਉਹ ਰਾਮਸਨੇਹੀ ਸੰਪਰਦਾਇ ਦਾ ਸਰਗਰਮ ਮੈਂਬਰ ਬਣ ਗਿਆ ਅਤੇ ਫਿਰ ਘਰ ਛੱਡ ਦਿੱਤਾ। ਉਸਨੇ ਲੱਗਭਗ ਵੀਹ ਸਾਲ ਦਿੱਲੀ ਵਿੱਚ ਗੁਜ਼ਾਰੇ ਅਤੇ ਵੱਖ-ਵੱਖ ਜਾਤੀਆਂ ਦੇ ਨੇਤਾਵਾਂ ਦੇ ਨਾਲ ਇਹ ਕਹਿਕੇ ਮੇਲ-ਜੋਲ ਵਧਾਉਂਦਾ ਰਿਹਾ ਕਿ ਉਹ ਉਚ ਜਾਤੀ ਦਾ ਹੈ।

ਬਾਅਦ ਵਿਚ ਜੈਪੁਰ ਵਿੱਚ ਉਸਨੇ ਆਪਣੇ ਸ਼ਰਧਾਲੂਆਂ ਦੀ ਕਾਫੀ ਗਿਣਤੀ ਵਧਾ ਲਈ ਜਿਸਦਾ ਸਬੂਤ ਉਸਦੀ ਸਾਲਾਨਾ ਰੱਥ ਯਾਤਰਾ ਵਿੱਚ ਜਮ੍ਹਾਂ ਹੋਈ ਭੀੜ ਤੋਂ ਮਿਲਦਾ ਹੈ। ਇਹ ਯਾਤਰਾ ਚਾਂਦੀ ਦੇ ਪੱਤਰਾਂ ਵਿੱਚ ਜੜੇ ਹੋਏ ਰੱਥ ਉਤੇ ਕੱਢੀ ਜਾਂਦੀ ਹੈ ਜਿਸਦੇ ਅੱਗੇ ਤਕਰੀਬਨ ਇਕ ਹਜ਼ਾਰ ਔਰਤਾਂ ਚਲਦੀਆ ਹਨ ਅਤੇ ਜਿਸਦਾ ਸੁਭ-ਆਰੰਭ ਸਥਾਨਕ ਨੇਤਾ ਕਰਦੇ ਸਨ। ਜੈਪੁਰ ਵਿਚ ਉਸਦੇ ਦੋ ਹੋਰ ਰਾਮਦੁਆਰੇ ਸਨ। ਉਸਨੇ ਇੰਡਿਆ ਟੂਡੇ ਦੇ ਸਾਹਮਣੇ ਮੰਨਿਆ ਕਿ ਕੁੱਝ ਸਮੇਂ ਲਈ ਉਹ ਅਖਿਲ ਭਾਰਤੀਆ ਗੁੱਜਰ ਮਹਾਂਸਭਾ ਦਾ ਪ੍ਰਮੁੱਖ ਭੀ ਰਿਹਾ ਹੈ ਅਤੇ ਉਥੇ ਉਸਨੇ ਮੈਂਬਰਸ਼ਿੱਪ ਦੇ ਰੂਪ ਵਿਚ ਕਾਫੀ ਧਨ ਕਮਾਇਆ ਸੀ। ਹਾਲ ਹੀ ਵਿਚ ਉਸਨੇ ਅੰਤਰ-ਰਾਸ਼ਟਰੀ ਪੀੜਿਤ ਮਾਨਵ ਸੇਵਾ ਸੰਘ ਨਾਮਕ ਇੱਕ ਸੰਸਥਾ ਵੀ ਬਣਾਈ ਸੀ ਜਿਸਦੇ ਜਰੀਏ ਉਸਦੀ ਇੱਛਾਂ ਕਈ ਆਸ਼ਰਮ ਸਥਾਪਿਤ ਕਰਕੇ ਆਪਣਾ ਰਾਜਨੀਤਿਕ ਆਧਾਰ ਵਿਕਸਤ ਕਰਨ ਦਾ ਸੀ। ਪੁਲਿਸ ਦਾ ਕਹਿਣਾ ਹੈ ਕਿ ਉਹ ਚੋਣਾ ਲੜਣ ਦਾ ਇੱਛਕ ਸੀ। ਮਾਮਲੇ ਦੀ ਜਾਂਚ ਕਰ ਰਹੇ ਪੁਲਿਸ ਅਧਿਕਾਰੀ ਯੋਗੇਸ਼ ਦਾਗੀਚ ਦਸਦੇ ਹਨ, "ਉਸਦੀ ਪਹੁੰਚ ਨੂੰ ਦੇਖਦੇ ਹੋਏ ਉਸਨੂੰ ਗ੍ਰਿਫਤਾਰ ਕਰਨ ਤੋਂ ਪਹਿਲਾਂ ਅਸੀਂ ਮਾਮਲੇ ਦੀ ਪੂਰੀ ਛਾਣਬੀਣ ਕਰਕੇ ਸੰਤੁਸ਼ਟ ਹੋ ਗਏ ਸੀ."।

ਸ਼ੁਰੂਆਤੀ ਵਿਰੋਧ ਦੇ ਬਾਅਦ ਉਹ ਟੁੱਟ ਗਿਆ ਅਤੇ ਉਸਨੇ ਸੁਧਾ ਨਾਲ ਸਰੀਰਕ ਸਬੰਧ ਰੱਖਣ ਅਤੇ ਉਸਦੀ ਹੱਤਿਆ ਦਾ ਜੁਰਮ ਕਬੂਲ ਕਰ ਲਿਆ। ਰਾਮਦੁਆਰਾ ਆਉਣ ਤੇ ਸੁਧਾ ਨੂੰ ਹੌਲੀ-ਹੌਲੀ ਪਤਾ ਚੱਲ ਗਿਆ ਸੀ ਕਿ ਜੈਰਾਮ ਦੇ ਸਬੰਧ ਕੁੱਝ ਹੋਰ ਔਰਤਾਂ ਨਾਲ ਵੀ ਹਨ. ਉਸਨੇ ਜੈਰਾਮ ਨੂੰ ਸੁਝਾਅ ਦਿੱਤਾ ਕਿ ਨਗਨ ਅਵਸਥਾ ਵਿੱਚ ਕੁੱਝ ਇਸਤਰੀਆਂ ਨਾਲ ਉਹ ਤਸਵੀਰਾਂ ਖਿਚਵਾ ਲਵੇ ਤਾਂਕਿ ਉਨ੍ਹਾਂ ਨੂੰ ਬਲੈਕਮੇਲ ਕੀਤਾ ਜਾ ਸਕੇ। ਪ੍ਰੰਤੂ ਉਲਟਾ ਸੁਧਾ ਨੇ ਹੀ ਜੈਰਾਮ ਨੂੰ ਬਲੈਕਮੇਲ ਕਰਨਾ ਸ਼ੁਰੂ ਕਰ ਦਿੱਤਾ। ਇਸ ਤੇ 'ਗੁਰੂ' ਦੀ ਇੱਕ ਅਤਿ-ਭਰੋਸੇਮੰਦ ਸ਼ਰਧਾਲੂ ਗੀਤਾ ਨੇ ਸੁਧਾ ਦਾ ਵਿਰੋਧ ਕੀਤਾ ਜਿਸਨੇ ਖੁਦ ਭੀ ਅੰਤਰ-ਰਾਸਟਰੀ ਰਾਮਸਨੇਹੀ ਰਾਮਦੁਆਰਾ ਖੋਲ੍ਹ ਰੱਖਿਆ ਸੀ। ਪਾਲੀਬੈਗ ਬਣਾਉਣ ਦੀ ਇੱਕ ਕੰਪਨੀ ਅਤੇ ਇੱਕ ਮਾਰੂਤੀ ਕਾਰ ਦੀ ਮਾਲਿਕ ਗੀਤਾ ਦੇ ਨਾਲ ਭੀ ਜੈਰਾਮ ਦੇ ਸਰੀਰਕ ਸਬੰਧ ਸਨ, ਉਸਦਾ ਬੇਟਾ ਸੁਨੀਲ 'ਗੁਰੂ' ਦਾ ਪ੍ਰਚਾਰਕ ਬਣ ਗਿਆ ਸੀ।

ਜੈਰਾਮ ਅਤੇ ਸੁਧਾ ਦੇ ਵਿਚਕਾਰ ਰਿਸ਼ਤੇ ਵਿਗੜਨ ਲੱਗੇ। ਇੱਕ ਸ਼ਾਮ ਜੈਰਾਮ ਨੇ ਸੁਧਾ ਦੀ ਸੱਜੀ ਪੁੜਪੜੀ ਤੇ ਕੁਹਾੜੀ ਨਾਲ ਵਾਰ ਕਰ ਦਿੱਤਾ। ਉਸਨੇ ਇੰਡਿਆ ਟੂਡੇ ਨੂੰ ਦੱਸਿਆ, "ਮੇਰੀ ਅਜਿਹੀ ਕੋਈ ਸਕੀਮ ਨਹੀਂ ਸੀ, ਝਗੜਾ ਵਧ ਜਾਣ ਤੇ ਗੁੱਸੇ ਵਿਚ ਅਚਾਨਕ ਅਜਿਹਾ ਹੋ ਗਿਆ." ਪੁਲਿਸ ਦਾ ਕਹਿਣਾ ਹੈ ਕਿ ਉਸਨੇ ਹੱਤਿਆ ਦੀ ਸਕੀਮ ਸੋਚ-ਸਮਝਕੇ ਬਣਾਈ ਸੀ। ਜਾਂਚ-ਪੜਤਾਲ ਤੋਂ ਪਤਾ ਚਲਦਾ ਹੈ ਕਿ ਸੁਧਾ ਜਦੋਂ ਬਾਹਰ ਗਈ ਤਾਂ ਜੈਰਾਮ ਨੇ ਅੰਦਰੋਂ ਦਰਵਾਜ਼ਾ ਬੰਦ ਕਰ ਲਿਆ ਅਤੇ ਦਰਵਾਜ਼ੇ ਤੇ ਖੜ੍ਹਕੇ ਉਸ ਦੇ ਪਰਤਦਿਆਂ ਹੀ ਵਾਰ ਕਰ ਦਿੱਤਾ ਅਤੇ ਉਹ ਤੁਰੰਤ ਲੁੜਕ ਗਈ। ਫਿਰ ਆਪਣੇ ਡਰਾਈਵਰ ਮਾਗੇ ਲਾਲ ਦੀ ਮੱਦਦ ਨਾਲ ਸੁਧਾ ਦੀ ਬਿਸਤਰ ਦੇ ਗੱਦੇ ਵਿੱਚ ਲਾਸ਼ ਲਪੇਟਣ ਤੋਂ ਬਾਅਦ ਫਰਸ਼ ਦੀ ਸਫਾਈ ਕੀਤੀ। ਇਸਤੋਂ ਬਾਅਦ ਲਾਸ਼ ਜੀਪ ਵਿਚ ਸੁੱਟਕੇ ਫਾਗੀ ਲੈ ਗਿਆ ਜਿੱਥੇ ਇੱਕ ਸੁੱਕੇ ਖੂਹ ਵਿੱਚ ਸੁੱਟ ਦਿੱਤਾ ਅਤੇ ਇਸਤੋਂ ਬਾਅਦ ਉਸਨੇ ਗੀਤਾ ਨੂੰ ਫੋਨ ਕਰ ਦਿੱਤਾ ਕਿ ਉਹ ਠੀਕ ਤਰ੍ਹਾਂ ਨਾਲ ਸਫਾਈ ਕਰ ਦੇਵੇ ਤਾਂਕਿ ਕਿਤੇ ਖੂਨ ਦੇ ਛਿੱਟੇ ਦਿਖਾਈ ਨਾ ਦੇਣ। ਗੀਤਾ ਨੇ ਦੱਸਿਆ, "ਪਹਿਲਾ ਤਾਂ ਉਹ ਡਰ ਗਈ ਪ੍ਰੰਤੂ ਸੁਭਾ ਜਲਦੀ ਆਕੇ ਫਰਸ ਦੀ ਸਫਾਈ ਕਰ ਦਿੱਤੀ।"

ਪ੍ਰੰਤੂ ਇੰਨੇ ਨਾਲ ਜੈਰਾਮ ਦੀ ਚਿੰਤਾ ਦੂਰ ਨਹੀਂ ਹੋਈ। ਖੁਦ ਨੂੰ ਉਸਦਾ ਸ਼ਰਧਾਲੂ ਦੱਸਣ ਵਾਲੇ ਅਤੇ ਸੁਧਾ ਦੇ ਜਾਣ-ਪਹਿਚਾਣ ਵਾਲੇ ਰੰਗ ਲਾਲ ਗੁੱਜਰ ਨੂੰ, ਜੋ ਦਸ ਨੰਬਰੀਆ ਹੈ, ਆਪਣੇ ਭਤੀਜੇ ਮਾਂਗੇ ਲਾਲ ਤੋਂ ਹੱਤਿਆ ਦੀ ਪਤਾ ਲੱਗ ਗਿਆ। 'ਗੁਰੂ' ਨੂੰ ਪੁਲਿਸ ਦਾ ਡਰਾਵਾ ਦੇ ਕੇ ਉਸਨੇ ਤੇਰਾਂ ਲੱਖ ਰੁਪਏ ਮਾਂਜ ਲਏ। ਜੈਰਾਮ ਨੇ ਇਹ ਪੈਸਾ ਗੀਤਾ ਅਤੇ ਆਪਣੇ ਦੂਸਰੇ ਸ਼ਰਧਾਲੂਆਂ ਤੋਂ ਲਿਆ ਪ੍ਰੰਤੂ ਰੰਗ ਲਾਲ ਦਾ ਲਾਲਚ ਖਤਮ ਨਹੀਂ ਹੋਇਆ ਅਤੇ ਉਸਨੇ ਅੱਠ ਲੱਖ ਰੁਪਏ ਹੋਰ ਮੰਗੇ। ਤੰਗ ਆਕੇ 'ਗੁਰੂ' ਨੇ ਸੁਨੀਲ ਨੂੰ ਕਿਹਾ ਕਿ ਉਹ ਖੂਹ ਵਿਚ 15 ਲੀਟਰ ਤੇਜ਼ਾਬ ਪਾਦੇ ਤਾਂਕਿ ਲਾਸ਼ ਜਲ ਜਾਵੇ ਅਤੇ ਇਸ ਤਰ੍ਹਾਂ ਕੀਤਾ ਵੀ ਗਿਆ।

ਸੁਨੀਲ ਦੀ ਪਤਨੀ ਨਾਲ ਜਿਹੜਾ ਕੁੱਝ ਹੋਇਆ ਉਸਤੋਂ ਵੀ ਗੁਰੂ ਦੇ 'ਚਾਲ-ਚੱਲਣ' ਦਾ ਪਤਾ ਲਗਦਾ ਹੈ। ਦੋ ਸਾਲ ਪਹਿਲਾਂ ਸੁਨੀਲ ਦੀ ਸ਼ਾਦੀ ਹੋਈ ਤਾਂ ਸੱਸ ਗੀਤਾ ਨੇ ਉਸਤੇ 'ਗੁਰੂ' ਨਾਲ ਸਾਉਣ ਦਾ ਦਬਾਅ ਪਾਇਆ ਪ੍ਰੰਤੂ ਸੁਨੀਲ ਦੀ ਪਤਨੀ ਨੇ ਵਿਰੋਧ ਕੀਤਾ ਅਤੇ ਬਾਅਦ ਵਿੱਚ ਪਤੀ ਨੂੰ ਤਲਾਕ ਦੇ ਦਿੱਤਾ।

ਸਬੰਧ ਕਾਇਮ ਕਰਨ ਵਿੱਚ 'ਗੁਰੂ' ਨੂੰ ਮੁਹਾਰਤ ਹਾਸਿਲ ਸੀ ਜਿਸਦੇ ਬਾਅਦ ਉਹ ਪੂਰੇ ਪਰਿਵਾਰ ਨੂੰ ਆਪਣਾ ਸ਼ਰਧਾਲੂ ਬਣਾ ਲੈਂਦਾ ਸੀ। ਪੁਲਿਸ ਅਧਿਕਾਰੀ ਆਨੰਦ ਸ੍ਰੀਵਾਸਤਵ ਕਹਿੰਦੇ ਹਨ, "ਉਹ ਕਿਸੇ ਇੱਕ ਔਰਤ ਨੂੰ ਮਹੱਤਵ ਦੇ ਕੇ ਆਪਣੇ ਜਾਲ ਵਿੱਚ ਫਸਾ ਲੈਂਦਾ ਸੀ, ਜਦੋਂ ਉਹ ਉਹਦੇ ਦਬਾਅ ਥੱਲੇ ਆ ਜਾਂਦੀ ਤਾਂ ਉਸਨੂੰ ਅੱਡ ਮਿਲਣ ਲਈ ਬੁਲਾਉਂਦਾ ਸੀ," ਬਾਅਦ ਵਿਚ ਉਸ ਨਾਲ ਸਰੀਰਕ ਸਬੰਧ ਬਣਾ ਲੈਂਦਾ ਸੀ। ਸ੍ਰੀਵਾਸਤਵ ਕਹਿੰਦੇ ਹਨ, "ਉਹ ਇਕੋ ਵੇਲੇ ਕਈ ਔਰਤਾਂ ਤੋਂ ਮਾਲਿਸ਼ ਕਰਵਾਉਂਦਾ ਸੀ, ਉਸਤੋਂ ਬਾਅਦ ਉਹ ਔਰਤਾਂ ਉਸਨੂੰ ਨਹਾਉਂਦੀਆਂ ਸਨ,"। ਪੁਲਿਸ ਮੰਨਦੀ ਹੈ ਕਿ ਕਈ ਅਜਿਹੇ ਉਦਾਹਰਣ ਹਨ ਜਿੱਥੇ ਸਮੁੱਚਾ ਪਰਿਵਾਰ ਕਿਸੇ ਔਰਤ ਨੂੰ ਘਰ ਦੇ ਹੀ ਆਪਣੇ ਕਮਰੇ ਵਿਚ 'ਗੁਰੂ' ਨਾਲ ਸੌਣ ਦੀ ਆਗਿਆ ਦਿੰਦਾ ਸੀ, ਪੁਲਿਸ ਨੂੰ ਬਹੁਤ ਔਰਤਾਂ ਦੀਆਂ ਵੀ ਸ਼ਿਕਾਇਤਾਂ ਮਿਲੀਆਂ ਹਨ ਜਿੰਨ੍ਹਾਂ ਨੂੰ ਗੁਰੂ ਨੇ ਸ਼ਿਕਾਰ ਬਣਾਇਆ ਹੈ।

ਜੈ ਰਾਮ ਦੀ ਗ੍ਰਿਫਤਾਰੀ ਨੇ ਉਸਦੇ ਭੋਲੇ-ਭਾਲੇ ਸ਼ਰਧਾਲੂਆਂ ਵਿਚ ਤਣਾਅ ਪੈਦਾ ਕਰ ਦਿੱਤਾ ਹੈ। ਕਈ ਚਿੰਤਤ ਪਤੀਆਂ ਨੇ ਭੀ ਫੋਨ ਕਰਕੇ ਪੁਲਿਸ ਤੋਂ ਜਾਣਨਾ ਚਾਹਿਆ ਹੈ ਕਿ ਕਈ ਸ਼ਰਧਾਲੂ ਰਹੀਆਂ ਉਨ੍ਹਾਂ ਦੀਆਂ ਪਤਨੀਆਂ ਭੀ 'ਗੁਰੂ' ਦੀ ਹਵਸ ਦਾ ਸ਼ਿਕਾਰ ਤਾਂ ਨਹੀਂ ਹੋਈਆਂ, ਪ੍ਰੰਤੂ ਪੁਲਿਸ ਨੇ ਪੀੜਿਤ ਔਰਤਾਂ ਦੇ ਨਾਮ ਜ਼ਾਹਿਰ ਨਹੀਂ ਕੀਤੇ। ਇਸ ਮਾਮਲੇ ਵਿਚ ਪੁਲਿਸ ਤਾਂ ਹੀ ਕੁਝ ਕਰ ਸਕਦੀ ਹੈ ਜਦ ਕੋਈ ਪੀੜਿਤ ਮਹਿਲਾ ਜਾਂ ਉਸਦਾ ਪਤੀ ਸ਼ਿਕਾਇਤ ਦਰਜ ਕਰਵਾਏ ਜਿਸਦੀ ਉਮੀਦ ਘੱਟ ਹੀ ਹੈ। ਇਸ ਲਈ ਪੁਲਿਸ ਹੱਤਿਆ ਦੇ ਮਾਮਲੇ ਉਤੇ ਹੀ ਧਿਆਨ ਕੇਂਦਰਿਤ ਕਰ ਰਹੀ ਹੈ। ❑

ਅਨੁ: ਹੇਮਰਾਜ ਸਟੈਨੋ



## ਗੀਤ

ਮਹਿੰਦਰ ਮਲੂਕਾ

ਧਰਮਾਂ ਦੇ ਠੇਕੇਦਾਰਾਂ ਨੇ
ਰਲ-ਮਿਲ ਕੇ ਖੇਡ ਰਚਾਈ ਏ,
ਕਿਸਮਤ-ਕਰਮਾਂ ਦਾ ਕੂੜ-ਪ੍ਰਚਾਰ ਕਰਕੇ,
ਭੋਲੀ ਜੰਤਾ ਪਿੱਛੇ ਲਾਈ ਏ।
ਸਵਰਗ-ਨਰਕ ਦਾ ਪਾ ਭੁਲੇਖਾ
ਪਾਖੰਡੀਆਂ ਅੱਤ ਮਚਾਈ ਏ
ਪੂਜਾ-ਪਾਠ ਤੇ ਜਾਦੂ-ਟੂਣੇ
ਦੋਹੀਂ ਹੱਥੀਂ ਖੂਬ ਕਮਾਈ ਏ।
ਭੂਤ-ਪ੍ਰੇਤ ਤੇ ਦੇਵੀ-ਦੇਵਤੇ
ਵਿਧਨਾਂ ਦੀ ਹੋਂਦ ਨਾ ਕਾਈ ਏ
ਮਨ ਦੇ ਡਰ ਜੋ ਘੜਿਆ ਰੱਬ ਨੂੰ
ਨਾ ਰੱਬ ਵਿਚ ਕੋਈ ਸਚਾਈ ਏ।
ਅਗਲਾ ਜਨਮ ਨਾ ਪਿਛਲਾ ਜਨਮ
ਨਾ ਕੋਈ ਲੱਖ ਚੁਰਾਸੀ ਏ।
ਉਸਾਰੂ ਸੋਚ ਦਾ ਬਣ ਉਸਰਈਆ
ਨਾ ਦਿਲ ਵਿਚ ਰੱਖ ਉਦਾਸੀ ਏ।
ਰਿਸ਼ੀ-ਮੁਨੀ ਤੇ ਪੀਰ-ਪੈਗੰਬਰ
ਨਿੱਤ ਅਰਦਾਸਾਂ ਕਰਦੇ ਨੇ।
ਫਿਰ ਵੀ ਮੇਰੇ ਭਾਰਤ ਅੰਦਰ
ਭੁੱਖ ਨਾਲ ਲੋਕੀਂ ਮਰਦੇ ਨੇ।
ਰਾਮ ਰਹੀਮ ਨਾ ਅੱਲਾ ਵਹਿਗੁਰੂ
ਬੰਦਾ ਬੰਦੇ ਦੀ ਦਾਰੂ ਏ।
ਇਕ ਤਰਕ ਦੀ ਸੋਚ ਸਾਥੀਆ
ਲੱਖ ਧਰਮਾਂ ਤੇ ਭਾਰੂ ਏ।
ਵਹਿਮਾਂ-ਭਰਮਾਂ ਦੇ ਵਿਚ ਫਸਕੇ
ਕਿਉਂ ਜ਼ਿੰਦਗੀ ਨਰਕ ਬਣਾਈ ਏ।
ਤਰਕ ਦਾ ਦੀਵਾ ਭਾਲ ਦੇਖ ਲੈ
ਲੱਭ ਜੂ ਸਾਰੀ ਸਚਾਈ ਏ। ❑

## ਪੁੱਛਾਂ ਵਾਲਾ ਸਾਧ

ਸਾਡੇ ਪਿੰਡ ਲੋਕੋ ਇੱਕ ਸਾਧ ਆਇਆ,
ਪੁੱਛ ਕੱਢ ਦਿੰਦਾ ਸਿਰ ਹਿਲਾ ਬਾਬਾ।
ਚੋਰੀ ਭਰਜਾਈ ਦੇ ਕਹਿਣੇ ਨਨਾਣ ਚੱਕੇ,
ਦਿੰਦਾ ਘਰਦਿਆਂ ਨੂੰ ਫੇਰ ਲੜਾ ਬਾਬਾ।
ਮੰਤਰ ਲਿਖ ਕੇ ਪੰਜ ਤਵੀਤ ਦੇਵੇ,
ਦਿੰਦਾ ਢੋਲ ਤੇ ਡੰਕਾ ਫਿਰ ਲਾ ਬਾਬਾ।
'ਕਵੰਜਾ ਸੌ ਤੇ ਪਾਠ ਮੈਂ ਕਰੂ ਥੋੜਾ,
ਪੰਜੇ ਕੱਪੜੇ ਨਵੇਂ ਮੰਗਵਾ ਬਾਬਾ।
ਲੋਕੋ ਕੁਝ ਨਹੀਂ ਮਲੰਗ ਇਹ ਝੂਠ ਮਾਰਨ,
ਡੋਰੀ ਪ੍ਰੇਮ ਦੀ ਬੰਨੋ ਸੰਸਾਰ ਧਾਗਾ।

❑ ਸਤਿਨਾਮ ਗੋਂਦਾਰਾ, ਸੰਮੀ ਬਰਨਾਲਾ

# ਸਰਗਰਮੀਆਂ

**ਇਕਾਈ ਜ਼ੀਰਾ: ਤਰਕਸ਼ੀਲ ਮੇਲਾ:**

ਤਰਕਸ਼ੀਲ ਸੁਸਾਇਟੀ ਪੰਜਾਬ ਰਜਿ: ਇਕਾਈ ਜ਼ੀਰਾ, ਵੱਲੋਂ ਭਾਰੀ ਤਰਕਸ਼ੀਲ ਮੇਲਾ ਬੀਤੇ ਦਿਨੀਂ ਜ਼ੀਰਾ ਵਿਖੇ ਕਰਵਾਇਆ ਗਿਆ। ਮੇਲੇ ਵਿਚ ਲੋਕਾਂ ਦਾ ਭਾਰੀ ਇਕੱਠ ਹੋਇਆ। ਇਸ ਮੇਲੇ ਵਿਚ ਮੁੱਲਾਂਪੁਰ ਦੀ ਨਾਟਕ ਟੀਮ ਵੱਲੋਂ ਨਾਟਕ ਸੁੱਕੀ ਕੁੱਖ, ਝਨਾਂ ਦੇ ਪਾਣੀ ਖੇਡੇ ਗਏ। ਲੋਕਾਂ ਨੇ ਨਾਟਕਾਂ ਨੂੰ ਬਹੁਤ ਪਸੰਦ ਕੀਤਾ। ਮੇਲੇ ਦੇ ਮੁੱਖ ਬੁਲਾਰੇ ਸ੍ਰੀ ਰਜਿੰਦਰ ਭਦੌੜ ਨੇ ਵਹਿਮ-ਭਰਮਾਂ, ਭੂਤਾਂ-ਪ੍ਰੇਤਾਂ ਤੇ ਸਮਾਜਿਕ ਬੁਰਾਈਆਂ ਤੇ ਚਾਨਣਾ ਪਾਇਆ ਤੇ ਦੱਸਿਆ ਕਿ ਕਿਸ ਤਰ੍ਹਾਂ ਇਨ੍ਹਾਂ ਬੁਰਾਈਆਂ ਤੋਂ ਸਾਨੂੰ ਛੁਟਕਾਰਾ ਪਾਉਣਾ ਚਾਹੀਦਾ ਹੈ। ਇਨ੍ਹਾਂ ਬੁਰਾਈਆਂ ਨੂੰ ਛੱਡ ਕੇ ਸਾਨੂੰ ਵਿਗਿਆਨਕ ਸੋਚ ਦੇ ਧਾਰਨੀ ਬਣਨਾ ਚਾਹੀਦਾ ਹੈ। ਸ੍ਰੀ ਦਲੀਪ ਸਿੰਘ ਮੀਤ ਪ੍ਰਧਾਨ ਤੇ ਰਮੇਸ਼ ਚੰਦ ਨੇ ਜਾਦੂ ਦੇ ਟਰਿਕ ਦਿਖਾਏ ਅਤੇ ਜਾਦੂ ਬਾਰੇ ਛੁਪੇ ਭੇਦਾਂ ਬਾਬਤ ਜਾਣਕਾਰੀ ਦਿੱਤੀ ਤੇ ਇਹ ਦੱਸਿਆ ਕਿ ਜਾਦੂ ਇਕ ਕਲਾ ਹੈ ਜਿਸ ਨੂੰ ਸਿੱਖ ਕੇ ਕੋਈ ਮਨੁੱਖ ਵੀ ਇਹ ਖੇਲ ਕਰ ਸਕਦਾ ਹੈ।

ਇਸ ਮੇਲੇ ਵਿਚ ਤਰਕਸ਼ੀਲ ਕਿਤਾਬਾਂ ਦੀ ਸਟਾਲ ਤੇ ਪ੍ਰਦਰਸ਼ਨੀ ਵੀ ਲਗਾਈ ਗਈ ਜਿਸ ਨੂੰ ਲੋਕਾਂ ਨੇ ਗਹੁ ਨਾਲ ਦੇਖਿਆ ਤੇ ਕਿਤਾਬਾਂ ਖਰੀਦੀਆਂ। ਕੋਰੀਓਗਰਾਫੀ ਵੀ ਸਲਾਹੁਣਯੋਗ ਸੀ ਜਿਸ ਵਿਚ ਦਰਸ਼ਕ ਬਹੁਤ ਧਿਆਨ ਨਾਲ ਬੈਠੇ ਰਹੇ।

ਸਟੇਜ ਦੀ ਜ਼ਿੰਮੇਵਾਰੀ ਡਾ ਗੁਰਚਰਨ ਸਿੰਘ ਨੂਰਪੁਰ ਨੇ ਬੜੇ ਹੀ ਵਧੀਆ ਢੰਗ ਨਾਲ ਨਿਭਾਈ। ਮੇਲੇ ਦਾ ਉਦਘਾਟਨ ਸ੍ਰੀ ਗੁਲਸ਼ਨ ਕੁਮਾਰ ਪ੍ਰਧਾਨ ਨਗਰਪਾਲਿਕਾ ਨੇ ਕੀਤਾ। ਇਸ ਮੇਲੇ ਦੀ ਸ਼ਮਾਂ ਰੋਸ਼ਨ ਨਾਇਬ ਤਹਿਸੀਲਦਾਰ ਬਚਿੱਤਰ ਸਿੰਘ ਢੱਡਾ, ਜ਼ੀਰਾ, ਨੇ ਕੀਤੀ। ਉਨ੍ਹਾਂ ਨਾਲ ਨਾਇਬ ਤਹਿਸੀਲਦਾਰ ਸ੍ਰੀ ਅਸ਼ੋਕ ਕੁਮਾਰ ਬਾਂਸਲ, ਮਖੂ, ਵੀ ਸਨ

ਅਖੀਰ ਵਿਚ ਸ੍ਰੀ ਮਲਕੀਤ ਸਿੰਘ ਪ੍ਰਧਾਨ ਤੇ ਸਕੱਤਰ ਰਣਜੀਤ ਸਿੰਘ, ਇਕਾਈ ਜ਼ੀਰਾ ਨੇ ਸਾਰੇ ਹੀ ਸਹਿਯੋਗ ਦੇਣ ਵਾਲਿਆਂ, ਮੁੱਖ ਮਹਿਮਾਨਾਂ, ਮੁਖ ਬੁਲਾਰਿਆਂ, ਨਾਟਕ ਟੀਮਾਂ ਤੇ ਹਰ ਇਕ ਪਹੁੰਚਣ ਵਾਲੇ ਦਾ ਧੰਨਵਾਦ ਕੀਤਾ।

**ਸੂਬਾ ਸਿੰਘ, ਪ੍ਰੈਸ ਸਕੱਤਰ, ਜ਼ੀਰਾ**

**ਇਕਾਈ ਕਾਲਾਂਵਾਲੀ : ਤਰਕਸ਼ੀਲ ਮੇਲਾ ਪਿੰਡ ਘੁੱਕਿਆਂਵਾਲੀ :** ਪਿੰਡ ਘੁੱਕਿਆਂ ਵਾਲੀ ਵਿਖੇ 18 ਅਕਤੂਬਰ ਨੂੰ ਗਰਾਮ ਪੰਚਾਇਤ ਤੇ ਨੌਜਵਾਨਾਂ ਦੇ ਉਦਮ ਨਾਲ ਤਰਕਸ਼ੀਲ ਮੇਲਾ ਕਰਵਾਇਆ ਗਿਆ ਜਿਸਦੀ ਪ੍ਰਧਾਨਗੀ ਬਲਾਕ ਸੰਮਤੀ ਦੀ ਚੇਅਰਪਰਸਨ ਸ੍ਰੀਮਤੀ ਰੁਕਮਨੀ ਦੇਵੀ ਨੇ ਕੀਤੀ ਜਿਸ ਵਿਚ ਕੋਟਬਖਤੂ ਦੀ ਨਾਟਕ ਟੀਮ ਵੱਲੋਂ ਨਾਟਕ ਪੇਸ਼ ਕੀਤੇ ਗਏ। ਕੋਰੀਓਗ੍ਰਾਫੀ ਧੀ ਦੀ ਪੁਕਾਰ ਪ੍ਰਭਾਵਸ਼ਾਲੀ ਰਹੀ। ਬਠਿੰਡਾ ਇਕਾਈ ਦੀ ਮੈਜ਼ਿਕ ਟੀਮ ਵੱਲੋਂ ਕੁਲਵੰਤ ਸਿੰਘ ਦੀ ਅਗਵਾਈ ਵਿਚ ਮੈਜਿਕ ਟਰਿਕ ਪੇਸ਼ ਕੀਤੇ ਗਏ। ਲੋਕ ਸੰਗੀਤ ਮੰਡਲੀ ਜੀਦਾ ਦੇ ਕਲਾਕਾਰਾਂ ਨੇ ਉਸਾਰੂ ਗੀਤ ਪੇਸ਼ ਕੀਤੇ। ਸੂਬਾ ਪ੍ਰਚਾਰ ਸਕੱਤਰ ਰਾਮ ਸਵਰਨ ਲੱਖੇਵਾਲੀ ਨੇ ਤਰਕਸ਼ੀਲਤਾ ਸਬੰਧੀ ਆਪਣੀ ਤਕਰੀਰ ਵਿਚ ਲੋਕਾਂ ਨੂੰ ਵਿਗਿਆਨਕ ਸੋਚ ਅਪਨਾਉਣ ਲਈ ਪ੍ਰੇਰਿਆ। ਪਿੰਡ ਦੇ ਸਰਪੰਚ ਉਤਮ ਸਿੰਘ, ਮਾਸਟਰ ਜਗਦੀਸ਼ ਸਿੰਘਪੁਰਾ, ਸਮਸ਼ੇਰ ਸਿੰਘ ਚੋਰਮਾਰ ਅਤੇ ਅਜਾਇਬ ਸਿੰਘ ਜਲਾਲਆਣਾ ਨੇ ਮੇਲੇ ਦੀ ਸਫਲਤਾ ਲਈ ਭਰਵਾਂ ਸਹਿਯੋਗ ਦਿੱਤਾ। ਇਸ ਮੌਕੇ ਤੇ ਮੈਗਜ਼ੀਨ ਦਾ ਹਿੰਦੀ ਅੰਕ ਵੀ ਰੀਲੀਜ਼ ਕੀਤਾ ਗਿਆ। ਪਿੰਡ ਵਿਚ ਪਹਿਲੀ ਵਾਰ ਹੋਏ ਤਰਕਸ਼ੀਲ ਮੇਲੇ ਵਿਚ ਬਠਿੰਡਾ ਇਕਾਈ ਵੱਲੋਂ ਲਗਾਈ ਗਈ ਤਰਕਸ਼ੀਲ ਪ੍ਰਦਰਸ਼ਨੀ ਨੂੰ ਲੋਕਾਂ ਨੇ ਬਹੁਤ ਦਿਲਚਸਪੀ ਨਾਲ ਵੇਖਿਆ। ਸਮਾਗਮ ਦੇ ਅੰਤ ਵਿਚ ਤਰਕਸ਼ੀਲਾਂ ਨੇ ਅੱਗ ਦੇ ਮਘਦੇ ਕੋਲਿਆਂ ਤੇ ਤੁਰਕੇ ਲੋਕਾਂ ਨੂੰ ਹੈਰਾਨ ਕੀਤਾ। ਸਮੁੱਚੇ ਪਰੋਗਰਾਮ ਦੌਰਾਨ ਸਟੇਜ ਸੰਚਾਲਨ ਦੀ ਜ਼ਿੰਮੇਵਾਰੀ ਬਠਿੰਡਾ ਜ਼ੋਨ ਦੇ ਪ੍ਰਧਾਨ ਰਣਜੀਤ ਸਿੰਘ ਨੇ ਨਿਭਾਈ।

**ਹਰਦੇਵ ਸਿੰਘ ਕਾਲਾਂਵਾਲੀ**

**ਇਕਾਈ ਬੰਗਾ: ਤਰਕਸ਼ੀਲ ਮੇਲਾ ਪਿੰਡ ਰਹਿਪਾ**

ਸਥਾਨ: ਪਿੰਡ ਰਹਿਪਾ ਜ਼ਿਲਾ ਨਵਾਂ ਸ਼ਹਿਰ।

ਮਿਤੀ: 22.9.2001 ਸ਼ਨੀਵਾਰ ਰਾਤ ਅੱਠ ਵਜੇ।

ਟੀਮ ਲੋਕ ਕਲਾ ਮੰਚ ਮੰਡੀ ਮੁੱਲਾਂਪੁਰ।

ਨਾਟਕ: ਸੁੱਕੀ ਕੁੱਖ, ਅਤੇ ਝਨਾਂ ਦੇ ਪਾਣੀ।

ਮੁੱਖ ਬੁਲਾਰੇ: ਸ੍ਰੀ ਸੱਤਵਾਲ ਸਲੋਹ, ਜੋਨ ਸਕੱਤਰ, ਨਵਾਂਸ਼ਹਿਰ, ਮਾ: ਜਗਦੀਸ਼ ਜੋਨ ਪ੍ਰਧਾਨ ਨਵਾਂ ਸ਼ਹਿਰ, ਡਾ: ਚਮਨ ਲਾਲ, ਪਧਾਨ ਇਕਾਈ ਬਲਾਚੌਰ, ਮਾ: ਸ਼ੰਕਰ ਜੰਡਿਆਲਾ ਅਤੇ ਮਾ: ਸੁਖਦੇਵ ਫਗਵਾੜਾ ਮੈਂਬਰ ਪ੍ਰਕਾਸ਼ਕੀ ਬੋਰਡ।

ਮੈਜਿਕ ਟਰਿਕ: ਸ੍ਰੀ ਜਸਵੰਤ ਗੋਸਲ, ਸਕੱਤਰ ਬੰਗਾ, ਅਤੇ ਹਰਬੰਸ, ਤਲਵੰਡ਼ੀ ਫੱਤੂ।

ਬੁੱਕ ਸਟਾਲ ਅਤੇ ਪ੍ਰਦਰਸ਼ਨੀ : ਕੁਲਵਿੰਦਰ ਖਟਕੜ, ਰਾਜ ਕੁਮਾਰ ਬੰਗਾ ਅਤੇ ਤੀਰਥ ਰਾਮ ਬੰਗਾ।

ਗੀਤ ਅਤੇ ਕਵਿਤਾਵਾਂ: ਕੁਲਵੰਤ ਰਾਮ, ਤਲਵੰਡੀ ਫੱਤੂ।

ਕੋਰੀਓਗ੍ਰਾਫੀ: ਊਧਮ ਸਿੰਘ ਲੰਡਨ ਵਿਚ ਅਤੇ ਲਾਟਾਂ ਵਿਚੋਂ ਧੀ ਬੋਲਦੀ।

ਪੂਰਨ ਸਹਿਯੋਗ: ਗੁਰੂ ਨਾਨਕ ਆਸਰਾ ਟਰਸਟ ਰਹਿਪਾ।

ਪ੍ਰਧਾਨ: ਭਾਈ ਬਲਜੀਤ ਸਿੰਘ ਜੀ, ਸਕੱਤਰ ਮਾ: ਬਲਦੇਵ ਸਿੰਘ, ਖਜ਼ਾਨਚੀ ਸ: ਹਰਦਿਆਲ ਸਿੰਘ, ਸੀਨੀ:ਮੀਤ ਪ੍ਰਧਾਨ ਭਾਈ ਪਰਮਜੀਤ ਸਿੰਘ ਅਤੇ ਮੈਂਬਰਾਨ ਸ:ਗਰਦਾਵਰ ਸਿੰਘ, ਸ ਹਰਜਿੰਦਰ ਸਿੰਘ ਅਤੇ ਸ: ਦਵਿੰਦਰ ਸਿੰਘ।

ਸਟੇਜ ਸਕੱਤਰ: ਸ੍ਰੀ ਹਰਮਿੰਦਰ ਸਿੰਘ ਤਲਵੰਡੀ ਫੱਤੂ।

ਸ੍ਰੀ ਜਸਵੰਤ ਗੋਸਲ ਦੁਆਰਾ ਅੱਖਾਂ ਉਤੇ ਪੱਟੀ ਬੰਨ ਕੇ ਸਕੂਟਰ ਚਲਾਇਆ ਗਿਆ।

**ਮਾ ਜਗਦੀਸ਼, ਜੋਨ ਪ੍ਰਧਾਨ, ਨਵਾਂ ਸ਼ਹਿਰ**

**ਇਕਾਈ ਬਰਨਾਲਾ :**

ਦੁਸਹਿਰੇ ਦੇ ਮੇਲੇ ਵਿਚ ਇਕ ਤਰਕਸ਼ੀਲ ਪਰੋਗਰਾਮ ਦਾ ਆਯੋਜਨ ਕੀਤਾ ਗਿਆ। ਇਸ ਵਿਚ ਬਰਨਾਲਾ ਇਕਾਈ ਦੇ ਸਾਰੇ ਮੈਂਬਰਾਂ ਦਾ ਭਰਪੂਰ ਯੋਗਦਾਨ ਰਿਹਾ। ਦੁਸਹਿਰੇ ਦੇ ਮੇਲੇ ਵਿਚ ਇਹ



ਪਰੋਗਰਾਮ ਦੂਸਰੀ ਵਾਰ ਕੀਤਾ ਗਿਆ ਸੀ। ਸਾਰੇ ਲੋਕਾਂ ਵਲੋਂ ਤਰਕਸ਼ੀਲਾਂ ਦੀ ਬਹੁਤ ਸ਼ਲਾਘਾ ਕੀਤੀ ਗਈ। ਇਸ ਮੇਲੇ ਵਿਚ ਤਕਰੀਬਨ 2400 ਰੁ: ਦਾ ਤਰਕਸ਼ੀਲ ਸਾਹਿਤ ਵੇਚਿਆ ਗਿਆ। ਮੇਲੇ ਵਿਚ ਜਾਦੂ ਸ਼ੋਅ ਅਤੇ ਤਰਕਸ਼ੀਲ ਵਿਚਾਰ ਵੀ ਪੇਸ਼ ਕੀਤੇ ਗਏ।

**ਨਰਿੰਦਰ ਛੀਨੀਵਾਲੀਆ**

**ਇਕਾਈ ਖਰਗਾੜੀ: ਕੋਟਕਪੂਰਾ ਵਿਖੇ ਤਰਕਸ਼ੀਲ ਮੇਲਾ**

ਸਥਾਨਕ ਦੇਵੀ ਵਾਲਾ ਰੋਡ ਵਿਖੇ ਖੁੱਲੇ ਪੰਡਾਲ ਵਿਚ ਕਰਵਾਏ ਗਏ ਇਸ ਤਰਕਸ਼ੀਲ ਮੇਲੇ ਨੇ ਸ਼ਹਿਰ ਵਾਸੀਆ ਨੂੰ ਪ੍ਰਭਾਵਸ਼ਾਲੀ ਢੰਗ ਨਾਲ ਵਿਗਿਆਨਕ ਸੋਚ ਅਪਨਾਉਣ ਦਾ ਸੱਦਾ ਦਿੱਤਾ। ਯੂਥ ਵੈਲਫੇਅਰ ਕਲੱਬ ਅਤੇ ਚੇਤਨ ਯੁਵਕ ਮੰਚ ਕੋਟਕਪੂਰਾ ਵੱਲੋਂ ਇਕਾਈ ਦੀ ਮੱਦਦ ਨਾਲ ਕਰਵਾਏ ਗਏ ਇਸ ਵਿਸਾਲ ਮੇਲੇ ਵਿਚ ਚੇਤਨਾ ਕਲਾ ਮੰਚ ਰਾਮਪੁਰਾ ਦੀ ਨਾਟਕ ਟੀਮ ਨੇ ਤਿੰਨ ਨਾਟਕਾ - ਤਾਮਸ਼ਾ-ਇ-ਹਿੰਦੁਸਤਾਨ, ਤੇ ਦੇਵ ਪੁਰਸ ਹਾਰ ਗਏ ਅਤੇ ਪੰਡਤ ਬਲਾਕੀ ਰਾਮ - ਦਾ ਸ਼ਾਨਦਾਰ ਮੰਚਨ ਕੀਤਾ। ਸਾਮ ਤੋਂ ਲੈ ਕੇ ਅੱਧੀ ਰਾਤ ਤੱਕ ਚੱਲੇ ਇਸ ਸਮਾਗਮ ਵਿਚ ਰਜਿੰਦਰਜੀਤ ਨੇ ਸਟੇਜ ਸਕੱਤਰ ਦੇ ਫਰਜ਼ ਨਿਭਾਉਂਦਿਆਂ ਤਰਕਸ਼ੀਲ ਸੁਸਾਇਟੀ ਦੇ ਨਿਸਾਨੇ ਅਤੇ ਮੇਲਿਆਂ ਦੀ ਸਾਰਥਿਕਤਾ ਬਾਰੇ ਖੋਲ ਕੇ ਦੱਸਿਆ। ਗੁਰਜਿੰਦਰ ਸਿੰਘ, ਨਿਰਮਲ ਪਟਵਾਰੀ, ਜਸਵੰਤ ਜੱਸ ਨੇ ਜਾਦੂ ਦੀਆਂ ਹੈਰਾਨੀਜਨਕ ਪੇਸ਼ਕਾਰੀਆਂ ਦੁਆਰਾ ਇਸਨੂੰ ਕੇਵਲ ਕਲਾ ਸਿੱਧ ਕੀਤਾ। ਐਸ:ਬਰਜਿੰਦਰ, ਲਖਵਿੰਦਰ ਹਾਲੀ, ਰਾਜ ਕੁਮਾਰ ਆਦਿ ਨੇ ਸ਼ਾਨਦਾਰ ਵਿਗਿਆਨਕ ਅਤੇ ਪੁਸਤਕ ਪ੍ਰਦਰਸ਼ਨੀ ਲਗਾਈ। ਔਰਤਾਂ ਦਾ ਇਕੱਠ ਮਰਦਾ ਦੇ ਮੁਕਾਬਲੇ ਕਿਤੇ ਵੱਧ ਸੀ।

**ਜਸਵੰਤ ਜੱਸ, ਸਕੱਤਰ**

**ਇਕਾਈ ਅਬੋਹਰ:**

ਪਿੰਡ ਸੱਪਾਂਵਾਲੀ ਵਿਖੇ ਹੋਏ ਇਕ ਲੋਕ ਸੰਗਰਾਮ ਕਲਾ ਮੰਚ ਵਲੋਂ ਕਰਵਾਏ ਗਏ ਨਾਟਕ ਮੇਲੇ ਵਿਚ ਜਾਦੂ ਦੇ ਟਰਿੱਕ ਸੀਤਾ ਰਾਮ, ਭਗਵਾਨ ਦਾਸ ਜੇ ਈ ਅਤੇ ਗਨਪਤ ਰਾਮ ਨੇ ਪੇਸ ਕੀਤੇ। ਤਰਕਸੀਲ ਸੁਸਾਇਟੀ ਬਾਰੇ ਜਾਣਕਾਰੀ ਇਕਾਈ ਪ੍ਰਧਾਨ ਗਨਪਤ ਰਾਮ ਨੇ ਦਿੱਤੀ।

ਸਕੂਲ ਵਿਚ ਜਾਦੂ ਸ਼ੋਅ : ਇਕਾਈ ਅਬੋਹਰ ਨੇ ਬੱਚਿਆ ਵਿਚ ਵਿਗਿਆਨਕ ਸੋਚ ਪੈਦਾ ਕਰਨ ਲਈ ਸਰਕਾਰੀ ਸੀਨੀ: ਸੈਕੰਡਰੀ ਸਕੂਲ ਦੁਤਾਰਾ ਵਾਲੀ ਵਿਖੇ ਜਾਦੂ ਦੇ ਸ਼ੋਅ ਪੇਸ਼ ਕੀਤੇ ਗਏ। ਇਹ ਸ਼ੋਅ ਮੋਤੀ ਰਾਮ ਅਮਰਪੁਰਾ ਤੇ ਸੁਖਦੇਵ ਮਲੂਕਪੁਰਾ ਨੇ ਪੇਸ਼ ਕੀਤੇ। ਸੁਸਾਇਟੀ ਦੀਆ 23 ਸ਼ਰਤਾਂ ਵੀ ਪੜ੍ਹਕੇ ਸੁਣਾਈਆਂ ਗਈਆਂ। ਸੁਸਾਇਟੀ ਬਾਰੇ ਜਾਣਕਾਰੀ ਦਿੱਤੀ ਗਈ। ਅਧਿਆਪਕਾਂ ਤੇ ਬੱਚਿਆਂ ਨੇ ਕਿਹਾ ਕਿ ਇਸ ਤਰ੍ਹਾਂ ਦੇ ਪਰੋਗਰਾਮ ਹਰ ਸਕੂਲ ਵਿਚ ਹਰ ਸਾਲ ਹੋਣੇ ਚਾਹੀਦੇ ਹਨ।

ਮੰਮੂ ਖੇੜਾ ਵਿਖੇ ਹੋਏ ਤਰਕਸੀਲ ਮੇਲੇ ਵਿਚ ਜਾਦੂ ਦੇ ਸ਼ੋਅ ਇਕਾਈ ਦੇ ਮੈਂਬਰ ਮੋਤੀ ਰਾਮ ਅਮਰਪੁਰਾ ਤੇ ਸੁਖਦੇਵ ਮਲੂਕ ਨੇ ਪੇਸ਼ ਕੀਤੇ। ਪਦਰਸ਼ਨੀ ਤੇ ਸਟਾਲ ਸੀਤਾ ਰਾਮ ਚੂਹੜੀ ਵਾਲਾ ਧੰਨਾ, ਜਗਦੀਸ਼ ਕਿੱਕਰ ਖੇੜਾ, ਕੁਲਦੀਪ ਤੇ ਸੁਰਿੰਦਰ ਤੇ ਵਿਜੇ ਕੁਮਾਰ ਨੇ ਸਹਿਯੋਗ ਦਿੱਤਾ। **ਜਗਦੀਸ਼, ਕਿੱਕਰਖੇੜਾ, ਜਨਰਲ ਸਕੱਤਰ, ਅਬੋਹਰ**

**ਇਕਾਈ ਖਰੜ :**

ਤਰਕਸ਼ੀਲ ਸੁਸਾਇਟੀ ਪੰਜਾਬ ਦੀ ਇਕਾਈ ਖਰੜ ਵੱਲੋਂ ਦੁਸਹਿਰੇ ਦੇ ਮੇਲੇ 'ਤੇ ਪਰੋਗਰਾਮ ਪੇਸ਼ ਕੀਤਾ ਗਿਆ। ਮੇਲੇ ਵਿਚ ਲਗਭਗ ਤੀਹ ਪਿੰਡਾਂ ਦੇ ਲੋਕ ਪਹੁੰਚੇ ਹੋਏ ਸਨ। ਪ੍ਰਧਾਨ ਇਕਬਾਲ ਸਿੰਘ ਅਤੇ ਮੀਤ-ਪ੍ਰਧਾਨ ਰਣਧੀਰ ਸਿੰਘ ਨੇ ਜਾਦੂ ਦੇ ਟਰਿੱਕ ਦਿਖਾਏ ਅਤੇ ਜਾਣਕਾਰੀ ਦਿੱਤੀ ਕਿ ਕਿਵੇਂ ਅਖੌਤੀ ਸਾਧ-ਸੰਤ, ਚੇਲੇ-ਚਪਟੇ ਅਤੇ ਡੇਰਿਆ ਦੇ ਸੰਚਾਲਕ ਇਸ ਤਰਾ ਦੇ ਟਰਿੱਕ ਦਿਖਾਕੇ ਭੋਲੇ-ਭਾਲੇ ਲੋਕਾ ਦੀ ਆਰਥਕ, ਮਾਨਸਿਕ ਅਤੇ ਸਰੀਰਕ ਲੁਟ ਕਰਦੇ ਹਨ।

ਮੇਲੇ ਵਿਚ ਤਰਕਸੀਲ ਕਿਤਾਬਾ ਦੀ ਸਟਾਲ ਦਾ ਪ੍ਰਬੰਧ ਖਜ਼ਾਨਚੀ ਜਸਪਾਲ ਸਿੰਘ ਅਤੇ ਪ੍ਰੈਸ ਸਕੱਤਰ ਦਿਲਬਾਗ ਸਿੰਘ ਨੇ ਬਹੁਤ ਹੀ ਚੰਗੇ ਤਰੀਕੇ ਨਾਲ ਕੀਤਾ। ਲੋਕਾ ਵਾਸਤੇ ਇਹ ਸਟਾਲ ਕਾਫੀ ਦਿਲਚਸਪ ਸਿੱਧ ਹੋਈ ਅਤੇ ਲੋਕਾ ਵੱਲੋਂ ਕਾਫੀ ਤਰਕਸੀਲ ਸਾਹਿਤ ਖਰੀਦਿਆਂ ਗਿਆ। ਇਸ ਸਾਰੇ ਪਰੋਗਰਾਮ ਦਾ ਸੰਚਾਲਨ ਸਕੱਤਰ ਸੁਖਬੀਰ ਸਿੰਘ ਨੇ ਬਾਖੂਬੀ ਨਿਭਾਇਆ।

ਅੰਤ ਵਿਚ ਜੋਨ ਪ੍ਰਧਾਨ ਗੁਰਮੀਤ ਸਿੰਘ ਨੇ ਲੋਕਾ ਨੂੰ ਅੰਧਵਿਸਵਾਸ ਅਤੇ ਵਹਿਮਾ-ਭਰਮਾਂ ਵਿਚੋਂ ਨਿਕਲਣ ਲਈ ਉਦਾਹਰਣਾ ਦੇ ਕੇ ਪ੍ਰੇਰਿਆ ਅਤੇ ਕਿਹਾ ਕਿ ਇਹ ਸਾਡੀ ਤਰੱਕੀ ਵਿਚ ਅੜਿੱਕਾ ਬਣਦੇ ਹਨ। ਉਨ੍ਹਾਂ ਨੇ ਸ਼ਹਿਰ ਦੇ ਪਖੰਡੀ ਜੋਤਸੀਆ, ਚੌਕੀਆ ਲਾਉਣ ਵਾਲਿਆਂ ਨੂੰ ਚੈਲਿੰਜ ਕੀਤਾ ਕਿ ਜੇ ਉਨ੍ਹਾ ਕੋਲ ਕੋਈ ਗੈਬੀ ਸਕਤੀ ਹੈ ਤਾਂ ਉਹ ਲੋਕਾਂ ਸਾਹਮਣੇ, ਸੁਸਾਇਟੀ ਦੀਆਂ ਸਰਤਾ ਅਨੁਸਾਰ ਸਕਤੀ ਦਿਖਾਕੇ ਇੱਕ ਲੱਖ ਰੁਪੈ ਦਾ ਇਨਾਮ ਜਿੱਤਣ। ਲੋਕਾਂ ਨੂੰ ਹਰ ਇੱਕ ਗੱਲ ਨੂੰ ਕੀ, ਕਿਉਂ ਅਤੇ ਕਿਵੇਂ ਦੀ ਕਸੌਟੀ ਤੇ ਪਰਖਣ ਲਈ ਕਿਹਾ।

**ਇਕਬਾਲ ਸਿੰਘ, ਪ੍ਰਧਾਨ ਖਰੜ ਇਕਾਈ**

**ਇਕਾਈ ਬਾਘਾਪੁਰਾਣਾ :**

ਇਕਾਈ ਬਾਘਾਪੁਰਾਣਾ ਵੱਲੋਂ ਈ ਸੀ ਆਈ ਟੀ ਕੰਪਿਊਟਰ ਸੈਂਟਰ, ਕੋਟਕਪੂਰਾ ਵਿਚ ਇਕ ਪ੍ਰਗਰਾਮ ਪੇਸ ਕੀਤਾ ਗਿਆ ਜਿਸ ਵਿਚ ਲਗਭਗ ਪੰਜਾਹ ਦੇ ਕਰੀਬ ਵਿਦਿਆਰਥੀ ਸਨ। ਉਨ੍ਹਾ ਨੂੰ ਸਮਾਜ ਵਿਚ ਚੱਲ ਰਹੇ ਅੰਧਵਿਸਵਾਸ਼ਾ ਬਾਰੇ ਖੋਲ੍ਹ ਕੇ ਜਾਣਕਾਰੀ ਦਿੱਤੀ ਗਈ ਕਿ ਜੋ ਇਹ ਅੰਧਵਿਸਵਾਸ, ਜਿਵੇਂ ਨਿੱਛ-ਮਾਰਨੀ, ਝੱਟਾ ਮੱਥੇ ਲੱਗਣਾ, ਨੰਬਰਦਾਰ ਦਾ ਮੱਥੇ ਲੱਗਣਾ ਕੀ ਹਨ। ਇਹ ਸਿਰਫ ਕੋਰਾ ਝੂਠ ਕਿਵੇਂ ਹਨ। ਸੈਂਟਰ ਦੇ ਵਿਦਿਆਰਥੀਆ ਨੂੰ ਦੱਸਿਆ ਗਿਆ ਕਿ ਜਾਦੂ ਇਕ ਕਲਾ ਹੈ, ਇਸ ਨੂੰ ਹਰ ਕੋਈ ਸਿੱਖ ਸਕਦਾ ਹੈ। ਉਨ੍ਹਾ ਨੂੰ ਦੱਸਿਆ ਗਿਆ ਕਿ ਤੁਸੀਂ ਇੱਕੀਵੀਂ ਸਦੀ ਦੇ ਵਿਦਿਆਰਥੀ ਹੋ ਜਿੰਨ੍ਹਾ ਤੋਂ ਸਮਾਜ ਨੂੰ ਬਹੁਤ ਆਸਾਂ ਹਨ। ਤੁਸੀਂ ਵਿਗਿਆਨਕ ਸੋਚ ਦੇ ਧਾਰਨੀ ਬਣੋ ਤਾਂ ਕਿ ਅੰਧਵਿਸ਼ਵਾਸ਼ਾਂ ਦੇ ਨਾਂ ਥੱਲੇ ਹੁੰਦੀ ਲੁੱਟ ਨੂੰ ਰੋਕਿਆ ਜਾ ਸਕੇ। ਅਖੀਰ ਵਿਚ ਦਰਸ਼ਨ ਸਿੰਘ (ਇਕਾਈ ਪ੍ਰਧਾਨ) ਵੱਲੋਂ ਜਾਦੂ ਦੀਆਂ ਗੇਮਾਂ ਦਿਖਾਈਆਂ ਗਈਆਂ।

ਇਸ ਤੋਂ ਇਲਾਵਾ ਬੀਤੇ ਦਿਨੀਂ ਇਸੇ ਹੀ ਇਕਾਈ ਵੱਲੋਂ ਸ. ਸੀ: ਸੈਕੰਡਰੀ ਸਕੂਲ (ਲੜਕੇ) ਵਿਚ ਜਿੱਥੇ ਸ੍ਰੀ ਅਜੀਤ ਕੁਮਾਰ ਲੈਕਚਰਾਰ ਦੀ ਰਹਿਨੁਮਾਈ ਹੇਠ ਐਨ ਐਸ ਐਸ ਦਾ ਕੈਂਪ ਲੱਗਾ ਹੋਇਆ ਸੀ, ਇੱਕ ਪਰੋਗਰਾਮ ਪੇਸ਼ ਕੀਤਾ ਗਿਆ ਜਿਸ ਵਿਚ ਪ੍ਰਧਾਨ ਦਰਸ਼ਨ ਸਿੰਘ ਵੱਲੋਂ ਜਾਦੂ ਦੀਆਂ ਗੇਮਾਂ ਪੇਸ਼ ਕੀਤੀਆਂ ਗਈਆਂ ਅਤੇ ਅਸ਼ੋਕ ਚਟਾਨੀ ਵੱਲੋਂ ਆਪਣੇ ਆਲੇ-ਦੁਆਲੇ ਨੂੰ ਕਿਉਂ ਸਾਫ ਰੱਖਣਾ ਜ਼ਰੂਰੀ ਹੈ, ਬਾਰੇ ਦੱਸਿਆ ਗਿਆ। ਸ੍ਰੀ ਰਜੀਵ ਟੋਨੀ ਵੱਲੋਂ ਅੰਧਵਿਸ਼ਵਾਸ਼ ਕੀ ਹਨ ਅਤੇ ਸਾਡੀ ਜ਼ਿੰਦਗੀ ਨਾਲ ਇਨ੍ਹਾਂ ਦਾ ਕੀ ਸਬੰਧ ਹੈ ਬਾਰੇ ਰੋਸ਼ਨੀ ਪਾਈਗਈ॥ ਇਕਾਈ ਦੇ ਸਕੱਤਰ ਵੱਲੋਂ ਅੰਧਵਿਸ਼ਵਾਸ਼ਾਂ ਦੇ ਨਾਂ ਥੱਲੇ ਸਾਡੀ ਹੋ ਰਹੀ ਸਮਾਜ਼ਿਕ, ਸਰੀਰਕ, ਮਾਨਸਿਕ ਲੁੱਟ ਬਾਰੇ ਦੱਸਿਆ ਗਿਆ ਕਿ ਕਿਵੇ

ਰਾਜਨੀਤਕ ਲੋਕ ਪਹਿਲਾਂ ਖੁਦ ਢੋਂਗੀ ਸਾਧਾਂ ਦੇ ਡੇਰਿਆਂ 'ਤੇ ਜਾਂਦੇ ਹਨ ਤੇ ਫਿਰ ਵੋਟਾਂ ਮੰਗਦੇ ਹਨ। ਭੋਲੇ-ਭਾਲੇ ਲੋਕਾਂ ਨੂੰ ਕਿਵੇਂ ਧਰਮ ਦੇ ਚੱਕਰਾਂ ਵਿੱਚ ਪਾਕੇ ਉਨ੍ਹਾਂ ਨੂੰ ਆਰਥਿਕ ਮੁਸ਼ਕਿਲਾਂ ਬਾਰੇ ਸੋਚਣ ਤੋਂ ਦੂਰ ਰੱਖਦੇ ਹਨ। ਅੱਜ ਦੇ ਵਿਦਿਆਰਥੀਆਂ ਨੂੰ ਵਿਗਿਆਨਕ ਸੋਚ ਦੇ ਧਾਰਨੀ ਹੋਣਾ ਚਾਹੀਦਾ ਹੈ ਤਾਂ ਕਿ ਸਮਾਜ ਵਿੱਚ ਫੈਲੇ ਕੂੜ ਦੇ ਪਸਾਰ ਨੂੰ ਹੂੰਝਿਆ ਜਾ ਸਕੇ।

**ਮੁਕੰਦ ਕੁਮਾਰ ਸਕੱਤਰ**

**ਲੁਧਿਆਣਾ ਇਕਾਈ :**

ਪਿਛਲੇ ਦਿਨੀਂ ਇਕਾਈ ਵੱਲੋਂ ਪ੍ਰੋ: ਮੋਹਨ ਸਿੰਘ ਮੇਲਾ, ਪੰਜਾਬੀ ਭਵਨ, ਲੁਧਿਆਣਾ ਵਿਖੇ ਤੇ ਤਰਕਸ਼ੀਲ ਸੇਵਾ ਸੁਸਾਇਟੀ ਥਰੀਕੇ ਪਿੰਡ ਵਿਖੇ ਤਰਕਸ਼ੀਲ ਮੇਲੇ ਵਿਚ ਸਟਾਲਾਂ ਦਾ ਪ੍ਰਬੰਧ ਕਰਨ ਦੀ ਜ਼ਿੰਮੇਵਾਰੀ ਮੁੱਖ ਰੂਪ ਵਿਚ ਆਤਮਾ ਸਿੰਘ, ਬਹਾਦਰ ਸਿੰਘ ਅਤੇ ਰਣਯੋਧ ਸਿੰਘ ਵੱਲੋਂ ਨਿਭਾਈ ਗਈ।

**ਆਤਮਾ ਸਿੰਘ, ਯੂਨਿਟ ਸਕੱਤਰ**

**ਇਕਾਈ ਸੁਨਾਮ :**

ਇਕਾਈ ਸੁਨਾਮ ਵੱਲੋਂ ਸੂਬਾ ਕਮੇਟੀ ਵੱਲੋਂ ਉਲੀਕੇ ਪ੍ਰੋਗਰਾਮ ਤਹਿਤ ਇੱਕ ਨਵੰਬਰ ਨੂੰ ਗਦਰੀ ਲਹਿਰ ਨਾਲ ਜੁੜੇ ਰਹੇ ਲਾਲਾ ਹਰਦਿਆਲ ਨੂੰ ਸਮਰਪਿਤ ਤਰਕਸ਼ੀਲ ਮੈਗਜ਼ੀਨ ਦਿਵਸ ਦੇ ਤੌਰ 'ਤੇ ਮਨਾਇਆ ਗਿਆ। ਇਕਾਈ ਸੁਨਾਮ ਵੱਲੋਂ ਇਹ ਪ੍ਰੋਗਰਾਮ ਸੁਨਾਮ ਵਿਖੇ ਬਰਨਾਲਾ ਜੋਨ ਦੇ ਪ੍ਰਧਾਨ ਮਾ: ਪਰਮਵੇਦ ਦੀ ਪ੍ਰਧਾਨਗੀ ਹੇਠ ਮਨਾਇਆ ਗਿਆ। ਇਸ ਪ੍ਰੋਗਰਾਮ ਤਹਿਤ ਮੈਗਜ਼ੀਨ ਦੇ ਨਵੇਂ ਪਾਠਕ ਬਣਾਉਣ ਦੀ ਮੁਹਿੰਮ ਵਿੱਢੀ ਗਈ ਤੇ ਬੱਸਾਂ, ਗੱਡੀਆਂ ਤੇ ਜਨਤਕ ਥਾਵਾਂ ਤੇ ਤਰਕਸ਼ੀਲ ਵਿਚਾਰਧਾਰਾ ਨਾਲ ਸਬੰਧਤ ਸਟਿੱਕਰ ਲਾਏ ਗਏ। ਇਸ ਮੁਹਿੰਮ ਵਿਚ ਮਾ: ਪਰਮ ਵੇਦ ਤੋਂ ਇਲਾਵਾ ਇਕਾਈ ਸੁਨਾਮ ਦੇ ਕਨਵੀਨਰ ਸ੍ਰੀ ਲਾਭ ਸਿੰਘ ਛਾਜਲੀ, ਸਰਗਰਮ ਤਰਕਸ਼ੀਲ ਮੈਂਬਰ ਲੈਕ: ਅਨਿਲ ਕੁਮਾਰ, ਲੈਕ: ਰਾਜਿੰਦਰ ਕੁਮਾਰ, ਸ੍ਰੀ ਜਗਦੀਸ਼ ਅਰੋੜਾ, ਹਰਬੰਸ ਸਿੰਘ ਛਾਜਲੀ ਆਦਿ ਨੇ ਵਿਸ਼ੇਸ਼ ਯੋਗਦਾਨ ਪਾਇਆ।

**ਪਰਮ ਵੇਦ, ਜੋਨ ਪ੍ਰਧਾਨ, ਬਰਨਾਲਾ**

**ਇਕਾਈ ਬਰੇਟਾ :**

14 ਅਕਤੂਬਰ ਨੂੰ ਇਕਾਈ ਬਰੇਟਾ ਦੇ ਸਰਗਰਮ ਮੈਂਬਰ ਵੈਦ ਦਰਸ਼ਨ ਕੁਮਾਰ ਦੇ ਸਵਰਗੀ ਪਿਤਾ ਵੈਦ ਮੇਘ ਰਾਜ ਬਰੇਟਾ ਦੀ ਯਾਦ ਨੂੰ ਸਮਰਪਿਤ ਇਕ ਵਿਸ਼ਾਲ ਫਰੀ ਮੈਡੀਕਲ ਕੈਂਪ ਲਾਇਆ ਗਿਆ। ਕੈਂਪ ਵਿਚ ਰਜਿੰਦਰਾ ਮੈਡੀਕਲ ਕਾਲਜ ਅਤੇ ਹਸਪਤਾਲ, ਪਟਿਆਲਾ ਦੇ ਦਿਲ ਦੇ ਵਿਭਾਗ ਦੇ ਰੀਟਾਇਰਡ ਸੀਨੀਅਰ ਲੈਕਚਰਾਰ ਡਾ ਧਰਮਵੀਰ ਗਾਂਧੀ ਨੇ ਆਪਣੀ ਟੀਮ ਨਾਲ ਵਿਸ਼ੇਸ਼ ਤੌਰ 'ਤੇ ਸ਼ਿਰਕਤ ਕੀਤੀ। ਇਸ ਤੋਂ ਇਲਾਵਾ ਡਾ ਮਮਤਾ ਜਿੰਦਲ (ਔਰਤ ਰੋਗਾਂ ਦੇ ਮਾਹਿਰ), ਡਾ ਪ੍ਰਸ਼ੋਤਮ ਜਿੰਦਲ, ਡਾ ਅਜੇ ਕੁਮਾਰ, ਡਾ ਵਿਰੇਂਦਰ ਕੁਮਾਰ ਨੇ ਵੀ ਮਰੀਜ਼ਾਂ ਦੀ ਜਾਂਚ ਕਰਕੇ ਯੋਗ ਮਲਾਹਾਂ ਅਤੇ ਦਵਾਈਆਂ ਰਾਹੀਂ ਇਲਾਜ ਕੀਤਾ। ਕੈਂਪ ਵਿਚ ਦਵਾਈਆਂ ਮੁਫਤ ਵੰਡੀਆਂ ਗਈਆਂ। ਡਾ ਧਰਮਵੀਰ ਗਾਂਧੀ ਨੇ ਮਰੀਜ਼ਾਂ ਚੇ ਵਿਸ਼ਾਲ ਇਕੱਠ ਨੂੰ ਸੰਬੋਧਨ ਕਰਦਿਆਂ ਆਏ ਦਿਨ ਵਧ ਰਹੀਆਂ ਦਿਲ ਦੀਆਂ ਬਿਮਾਰੀਆਂ ਦੇ ਕਾਰਨਾਂ ਬਾਰੇ ਚਾਨਣਾ ਪਾਇਆ। ਉਨ੍ਹਾਂ ਦੱਸਿਆ ਕਿ ਮੁੱਖ ਕਾਰਨ ਸਰੀਰਕ ਮਿਹਨਤ ਦਾ ਘਟਣਾ ਅਤੇ ਸੰਤੁਲਿਤ ਖੁਰਾਕ ਦਾ ਨਾ ਮਿਲਣਾ ਹੈ। ਇਨ੍ਹਾਂ ਦੋਵੇਂ ਕਾਰਨਾਂ ਦੀ ਜੜ੍ਹ ਸਰਮਾਏਦਾਰਾ ਯੁੱਗ ਹੈ। ਅੱਜ ਮਸ਼ੀਨੀਕਰਨ ਨੇ ਪੇਂਡੂ ਲੋਕਾਂ ਨੂੰ ਵੀ ਵਿਹਲੇ ਰਹਿਕੇ ਖਾਣ ਦੀ ਆਦਤ ਪਾ ਦਿੱਤੀ ਹੈ ਅਤੇ ਸੰਤੁਲਿਤ ਖੁਰਾਕ ਦੀ ਬਜਾਏ ਲੋਕ ਹੁਣ ਤਲੀਆਂ ਹੋਈਆਂ ਚੀਜ਼ਾ ਦੇ ਪਕਵਾਨ ਵੱਧ ਖਾਣ ਲੱਗ ਪਏ ਹਨ। ਇਕ ਕਾਰਨ ਹੋਰ ਦਸਦਿਆਂ ਕਿਹਾ ਕਿ ਸਰਕਾਰ ਵੱਲੋਂ ਪੀਣ ਵਾਲੇ ਪਾਣੀ ਦਾ ਯੋਗ ਪ੍ਰਬੰਧ ਨਾ ਹੋਣ ਕਰਕੇ ਵੀ ਰੋਗਾਂ ਦੀ ਗਿਣਤੀ ਵਿਚ ਲਗਾਤਾਰ ਵਾਧਾ ਹੋ ਰਿਹਾ ਹੈ। ਕੈਂਪ ਵਿਚ 700 ਦੇ ਲਗਭਗ ਮਰੀਜ਼ ਦੇਖੇ ਗਏ। ਸਾਰੇ ਡਾਕਟਰਾਂ ਨੂੰ ਯਾਦਗਾਰੀ ਚਿੰਨ੍ਹ ਦੇਕੇ ਸਨਮਾਨਿਆ ਗਿਆ।

**ਅਮਨ ਕੁਲਰੀਆਂ, ਸਕੱਤਰ**

**ਇਕਾਈ ਪਾਂਛਟਾ :**

28 ਸਤੰਬਰ ਨੂੰ ਸ:ਹ:ਸ:ਬਘਾਣਾ (ਕਪੂਰਥਲਾ) ਵਿਖੇ ਸ਼ਹੀਦ ਭਗਤ ਸਿੰਘ ਦੇ ਜਨਮ ਦਿਵਸ ਤੇ ਪਾਂਛਟਾ ਇਕਾਈ ਵੱਲੋਂ ਭਾਸ਼ਨ ਮੁਕਾਬਲੇ ਕਰਵਾਏ ਗਏ। ਇਸ ਮੁਕਾਬਲੇ ਲਈ ਦੋ ਵਿਸ਼ੇ (ਭਗਤ ਸਿੰਘ ਦੇ ਸੁਪਨਿਆਂ ਦਾ ਭਾਰਤ ਅਤੇ ਵਿਦਿਆਰਥੀਆਂ ਦੀ ਸਮਾਜਿਕ ਜ਼ਿੰਮੇਵਾਰੀਆਂ) ਰੱਖੇ ਗਏ। ਸ:ਹ:ਸ: ਬਘਾਣਾ ਦੇ ਮੁੱਖ ਅਧਿਆਪਕ ਸ: ਜਗੀਰ ਸਿੰਘ ਜੀ ਨੇ ਇਸ ਪਰੋਗਰਾਮ ਦੀ ਪ੍ਰਧਾਨਗੀ ਦੀ ਜ਼ਿੰਮੇਵਾਰੀ ਨਿਭਾਈ। ਲਗਭਗ 12 ਸਕੂਲਾਂ ਦੇ 25 ਵਿਦਿਆਰਥੀਆਂ ਨੇ ਇਸ ਮੁਕਾਬਲੇ ਵਿਚ ਭਾਗ ਲਿਆ। ਵਿਦਿਆਰਥੀਆਂ ਦੇ ਭਾਸਣ ਬਹੁਤ ਹੀ ਪ੍ਰਭਾਵਸ਼ਾਲੀ ਰਹੇ। ਦੋਹਾਂ ਵਿਸ਼ਿਆਂ ਦੇ ਬੁਲਾਰਿਆਂ ਨੂੰ ਅਲੱਗ ਅਲੱਗ ਇਨਾਮ ਦਿੱਤੇ ਗਏ। ਇਸ ਸਮੇਂ ਬੰਗਾ ਇਕਾਈ ਤੋਂ ਆਏ ਸਾਥੀ ਨੇ ਜਾਦੂ ਦੇ ਟਰਿੱਕ ਦਿਖਾਏ ਅਤੇ ਇਨ੍ਹਾਂ ਦੀ ਤਕਨੀਕ ਬਾਰੇ ਸਮਝਾਇਆ ਜੱਜਾਂ ਵਿੱਚ ਸ:ਹੇ:ਸ: ਬਘਾਣਾ ਦੇ ਮਾ: ਜੋਗਾ ਸਿੰਘ ਜੀ, ਜਲੰਧਰ ਜੋਨ ਦੇ ਸਕੱਤਰ ਸੁਖਦੇਵ ਫਗਵਾੜਾ ਅਤੇ ਪਾਂਛਟਾ ਇਕਾਈ ਦੇ ਪ੍ਰਧਾਨ ਸ੍ਰੀ ਦੀਪਕ ਨੇ ਭਾਗ ਲਿਆ। "ਭਗਤ ਸਿੰਘ ਦੇ ਸੁਪਨਿਆ ਦਾ ਭਾਰਤ" ਵਿਸ਼ੇ ਤੇ ਬੋਲਦਿਆਂ ਗੁਰਜੀਤ ਕੌਰ, ਸ:ਹ:ਸ: ਬਘਾਣਾ ਨੇ ਪਹਿਲਾ ਸਥਾਨ, ਰਾਜਵੀਰ ਕੌਰ ਬਿਸਤ ਦੁਆਬ ਪਬਲਿਕ ਸਕੂਲ ਨੇ ਦੂਸਰਾ ਅਤੇ ਨੀਲਮ ਰਾਣੀ ਸ:ਹ:ਸ: ਭੁਲਾਰਾਏ ਨੇ ਤੀਸਰਾ ਸਥਾਨ ਪ੍ਰਾਪਤ ਕੀਤਾ। "ਵਿਦਿਆਰਥੀਆਂ ਦੀ ਸਮਾਜਿਕ ਜ਼ਿੰਮੇਵਾਰੀ" ਤੇ ਬੋਲਦਿਆ ਸ:ਸ:ਸ: ਰਾਮਪੁਰ ਖਲਿਆਣ ਦੀ ਵਿਦਿਆਰਥਣ ਰਜਨੀਤ ਕੌਰ ਨੇ ਪਹਿਲਾ, ਬਿਸਤ ਦੁਆਬ ਪਬਲਿਕ ਸਕੂਲ ਪਾਂਛਟਾ ਦੀ ਅਮ੍ਰਿਤਾ ਨੇ ਦੂਸਰਾ ਅਤੇ ਸ:ਮਿ:ਸ: ਚੱਕ ਢੱਡੇ ਨੇ ਤੀਸਰਾ ਸਥਾਨ ਪ੍ਰਾਪਤ ਕੀਤਾ। ਸ:ਹ:ਸ: ਅਜਨੋਹਾ ਨੂੰ ਵੱਧ ਸ਼ਮੂਲੀਅਤ ਲਈ ਸਨਮਾਨਿਤ ਕੀਤਾ ਗਿਆ ਪ੍ਰਤੀਯੋਗੀਆਂ ਨੂੰ ਗਿਆਨਵਰਧਕ ਪੁਸਤਕਾਂ ਨਾਲ ਸਨਮਾਨਿਆ ਗਿਆ ਅਤੇ ਤਰਕਸ਼ੀਲ ਸੁਸਾਇਟੀ ਵੱਲੋਂ ਪ੍ਰਮਾਣ-ਪੱਤਰ ਦਿੱਤੇ ਗਏ। ਇਸ ਮੁਕਾਬਲੇ ਲਈ ਟਰਾਫੀਆਂ ਦਾ ਯੋਗਦਾਨ ਆਰ ਕੇ ਸਟੂਡੀਓ, ਪਾਂਛਟਾ ਵੱਲੋਂ ਕੀਤਾ ਗਿਆ। ਅੰਤ ਵਿਚ ਜਲੰਧਰ ਜੋਨ ਦੇ ਸਕੱਤਰ ਮਾ: ਸੁਖਦੇਵ ਨੇ ਵਿਦਿਆਰਥੀਆਂ ਅਤੇ ਆਏ ਅਧਿਆਪਕਾਂ ਨੂੰ ਸੰਬੋਧਤ ਕੀਤਾ। ਅੰਤ ਵਿਚ ਪ੍ਰਧਾਨਗੀ ਕਰ ਰਹੇ ਮੁੱਖ ਅਧਿਆਪਕ, ਸ:ਹ:ਸ: ਬਘਾਣਾ ਸ੍ਰੀ ਜਗੀਰ ਸਿੰਘ ਜੀ ਨੇ ਸਮਾਗਮ ਨੂੰ ਸੰਬੋਧਨ ਕੀਤਾ ਅਤੇ ਵਿਦਿਆਰਥੀਆ ਨਾਲ ਸਬੰਧਿਤ ਪਰੋਗਰਾਮ ਕਰਵਾਏ ਜਾਣ ਤੇ ਸੁਸਾਇਟੀ ਦਾ ਧੰਨਵਾਦ ਕੀਤਾ। ਇਸ ਸਾਰੇ ਪ੍ਰੋਗਰਾਮ ਸਮੇਂ ਸ:ਹ:ਸ: ਬਘਾਣਾ ਦੇ ਸਮੂਹ ਸਟਾਫ ਦਾ ਯੋਗਦਾਨ ਬਹੁਤ ਉਸਾਰੂ ਰਿਹਾ।

**ਨਵ ਕਿਰਨ, ਇਕਾਈ ਪਾਂਛਟਾ**

**ਇਕਾਈ ਅਬੋਹਰ: ਸੈਮੀਨਾਰ**



ਤਰਕਸ਼ੀਲ ਸੁਸਾਇਟੀ ਦੀ ਇਕਾਈ ਅਬੋਹਰ ਵੱਲੋਂ ਅਧੁਨਿਕ ਵਿਗਿਆਨਕ ਖੋਜਾਂ ਅਤੇ ਇਨ੍ਹਾਂ ਦਾ ਮਨੁੱਖੀ ਜੀਵਨ ਤੇ ਅਸਰ ਵਿਸ਼ੇ ਤੇ ਸ:ਸੀ:ਸੈਕੰਡਰੀ ਸਕੂਲ, ਅਬੋਹਰ ਵਿਖੇ 12 ਅਗਸਤ ਨੂੰ ਇਕ ਸੈਮੀਨਾਰ ਕਰਵਾਇਆ ਗਿਆ। ਇਸ ਦੇ ਮੁੱਖ ਬੁਲਾਰੇ ਤਰਕਸ਼ੀਲ ਮੈਗਜ਼ੀਨ ਦੇ ਸੰਪਾਦਕੀ ਬੋਰਡ ਦੇ ਮੈਂਬਰ ਰਾਜਪਾਲ ਸਿੰਘ ਕੋਟਕਪੂਰਾ ਸਨ। ਰਾਜਪਾਲ ਜੀ ਨੇ ਵਿਸਥਾਰਪੂਰਵਕ ਜਾਣਕਾਰੀ ਦਿੰਦਿਆਂ ਕਿਹਾ ਕਿ ਵਿਗਿਆਨ ਦੀਆਂ ਅਨੇਕਾਂ ਖੋਜਾਂ ਕਰਨ ਦੇ ਬਾਵਜੂਦ ਮਨੁੱਖੀ ਜੀਵਨ ਸੁਖਾਲਾ ਨਹੀਂ ਹੋ ਸਕਿਆ। ਉਨ੍ਹਾਂ ਜੀਵ-ਵਿਗਿਆਨ ਅਤੇ ਸੂਚਨਾ ਤਕਨੀਕ ਵਿਚ ਹੋਈਆਂ ਅਤਿ-ਅਧੁਨਿਕ ਖੋਜਾਂ ਤੇ ਵਿਸ਼ੇਸ਼ ਜਾਣਕਾਰੀ ਦਿੰਦਿਆਂ ਕਲੋਨ ਵਿਧੀ, ਟੈਸਟ ਟਿਊਬ, ਜ਼ੀਨ ਦੀ ਨਕਸ਼ਾਬੰਦੀ ਤੇ ਇੰਟਰਨੈਟ ਬਾਰੇ ਜਾਣਕਾਰੀ ਦਿੱਤੀ। ਉਨ੍ਹਾਂ ਕਿਹਾ ਕਿ ਵਿਗਿਆਨਕ ਤਰੱਕੀ ਦਾ ਲਾਭ ਤਾਂ ਹੀ ਹੋ ਸਕਦਾ ਹੈ ਜੇ ਆਰਥਿਕ ਅਤੇ ਸਮਾਜਿਕ ਪ੍ਰਬੰਧ ਨੂੰ ਵਿਗਿਆਨਕ ਲੀਹਾਂ ਤੇ ਤੋਰਿਆ ਜਾਵੇ। ਵਿਗਿਆਨਕ ਤਰੱਕੀ ਦੇ ਨਾਲ-ਨਾਲ ਕੁਦਰਤੀ ਸੰਤੁਲਨ ਰੱਖਣਾ ਅਤਿ-ਜ਼ਰੂਰੀ ਹੈ। ਵਿਗਿਆਨ ਦੀ ਕੁਦਰਤ ਨਾਲ ਸਹਿ-ਹੋਂਦ ਹੋਣੀ ਚਾਹੀਦੀ ਹੈ। ਉਨ੍ਹਾਂ ਸੈਮੀਨਾਰ ਵਿਚ ਪਹੁੰਚੇ ਮੈਂਬਰਾਂ ਵੱਲੋਂ ਉਠਾਏ ਗਏ ਸਵਾਲ, ਜਿਵੇਂ ਕਿ ਕੰਪਿਊਟਰ ਨਾਲ ਦਿਮਾਗੀ ਵਿਕਾਸ ਤੇ ਕੀ ਅਸਰ ਪਵੇਗਾ, ਉਡਣ-ਖਟੋਲੇ ਕੀ ਹੁੰਦੇ ਸਨ, ਜੇ ਨਹੀਂ ਹੁੰਦੇ ਸਨ ਤਾਂ ਨਾਂ ਕਿਵੇਂ ਪਏ, ਵਿਗਿਆਨ ਦੀ ਖੋਜ ਨਾਲ ਸਰੀਰਕ ਸ਼ਕਤੀ ਘਟੇਗੀ ਕਿ ਨਹੀਂ, ਕੀ ਵਿਗਿਆਨਕ ਖੋਜਾਂ ਨਾਲ ਬੇਰੁਜ਼ਗਾਰੀ ਵਧੇਗੀ ਆਦਿ, ਦੇ ਜਵਾਬ ਤਸੱਲੀਬਖਸ਼ ਦਿੱਤੇ।

ਪ੍ਰਧਾਨਗੀ ਮੰਡਲ ਵਿਚ ਰਾਜਪਾਲ ਸਿੰਘ, ਸ਼ਾਮ ਲਾਲ (ਜੋਨ ਪ੍ਰਧਾਨ ਫਾਜ਼ਿਲਕਾ), ਬਲਦੇਵ ਸਿੰਘ ਕਿੱਲਿਆਂਵਾਲੀ, ਸਨ। ਜੋਨ ਪ੍ਰਧਾਨ ਨੇ ਕਿਹਾ ਕਿ ਇਸ ਤਰ੍ਹਾਂ ਦੇ ਸੈਮੀਨਾਰ ਹਰ ਇਕਾਈ ਨੂੰ ਕਰਾਉਣੇ ਚਾਹੀਦੇ ਹਨ ਤਾਂ ਜੋ ਵਿਗਿਆਨ ਸਬੰਧੀ ਪਾਏ ਭੁਲੇਖੇ ਦੂਰ ਕੀਤੇ ਜਾਣ। ਹਰਬਿੰਦਰ ਭਲਵਾਨ, ਜੋਨ ਸਕੱਤਰ, ਫਾਜ਼ਿਲਕਾ ਨੇ ਵੀ ਆਪਣੇ ਵਿਚਾਰ ਰੱਖੇ। ਸਾਰੇ ਮੈਂਬਰਾਂ ਦਾ ਇਕਾਈ ਪ੍ਰਧਾਨ ਗਨਪਤ ਰਾਮ ਨੇ ਧੰਨਵਾਦ ਕੀਤਾ। ਸਟੇਜ ਦੀ ਕਾਰਵਾਈ ਸੀਤਾ ਰਾਮ ਨੇ ਕੀਤੀ।

**ਜਗਦੀਸ਼ ਕਿੱਕਰਖੇੜਾ, ਸਕੱਤਰ ਅਬੋਹਰ ਇਕਾਈ**

**ਜਲੰਧਰ ਜੋਨ:**

5 ਅਗਸਤ ਨੂੰ ਜਲੰਧਰ ਜੋਨ ਨੇ "ਮਨੁੱਖ ਦੀ ਉਤਪਤੀ ਅਤੇ ਵਿਕਾਸ" ਵਿਸ਼ੇ 'ਤੇ ਗੁਰੂ ਨਾਨਕ ਦੇਵ ਜ਼ਿਲਾ ਲਾਇਬਰੇਰੀ ਜਲੰਧਰ ਵਿਚ ਕਰਵਾਇਆ। ਸੈਮੀਨਾਰ ਦੇ ਮੁੱਖ ਵਕਤਾ ਡਾ ਸੁਰਜੀਤ ਸਿੰਘ ਢਿੱਲੋਂ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਸਨ। ਸੈਮੀਨਾਰ ਦੀ ਪ੍ਰਧਾਨਗੀ ਅਵਤਾਰ ਗੋਂਦਾਰਾ ਐਡਵੋਕੇਟ ਹੋਰਾਂ ਨੇ ਕੀਤੀ। ਮੰਚ 'ਤੇ ਨਰਿੰਦਰ ਸਿੰਘ, ਪ੍ਰਧਾਨ ਜਲੰਧਰ ਜੋਨ, ਜ਼ਰਨੈਲ ਸਿੰਘ, ਪ੍ਰਧਾਨ ਜਲੰਧਰ ਇਕਾਈ, ਡਾ ਢਿੱਲੋਂ ਤੇ ਸ੍ਰੀ ਗੋਂਦਾਰਾ ਬਿਰਾਜਮਾਨ ਸਨ।

ਡਾ ਢਿੱਲੋਂ ਹੋਰਾਂ ਆਪਣੇ ਕੁੰਜੀਵਤ ਭਾਸ਼ਨ ਵਿਚ ਮਨੁੱਖ ਦੀ ਉਤਪਤੀ ਬਾਰੇ ਦੱਸਦਿਆਂ ਕਿਹਾ ਕਿ ਮਨੁੱਖ ਦੀ ਉਤਪਤੀ ਵਿਕਾਸ ਦਰ ਵਿਕਾਸ ਦਾ ਸਿੱਟਾ ਹੈ। ਮਨੁੱਖ ਦੇ ਪੁਰਖ ਚਪੇਂਜੀ, ਗੁਰੀਲਾ ਅਤੇ ਬਣ-ਮਾਨਸ ਮੰਨੇ ਜਾਂਦੇ ਹਨ। ਉਨ੍ਹਾਂ ਕਿਹਾ ਕਿ ਪ੍ਰਸਿੱਧ ਵਿਗਿਆਨੀ ਡਾਰਵਿਨ ਦੇ ਵਿਕਾਸ ਦਾ ਸਿਧਾਂਤ ਮਨੁੱਖ ਦੀ ਉਤਪਤੀ ਦਾ ਹੀ ਸਿਧਾਂਤ ਹੈ ਜੋ ਕਿ ਲਗਭਗ ਡੇਢ ਸੌ ਸਾਲ ਪੁਰਾਣਾ ਹੈ। ਧਰਤੀ ਤੇ ਜਦੋਂ ਪਾਣੀ ਦੀ ਹੋਂਦ ਹੋਈ ਉਦੋ ਤੋਂ ਹੀ ਮਨੁੱਖ ਦੀ ਉਤਪਤੀ ਦਾ ਅਮਲ ਸ਼ੁਰੂ ਹੋ ਗਿਆ। ਸਭ ਤੋਂ ਪਹਿਲਾਂ ਪਾਣੀ ਤੇ ਫੇਰ ਪਾਣੀ ਤੇ ਪਾਣੀ ਤੋਂ ਬਾਹਰ ਰਹਿਣ ਵਾਲੇ ਜੀਵ ਹੋਂਦ ਵਿਚ ਆਏ। ਅਗਲੇ ਪੜਾਅ ਵਿਚ ਕਰੋੜਾਂ ਸਾਲਾਂ ਬਾਅਦ ਪਹਿਲਾਂ ਮਨੁੱਖ ਦੱਖਣੀ ਅਫਰੀਕਾ ਦੇ ਜੰਗਲਾ ਵਿਚ ਪੈਦਾ ਹੋਇਆ। ਮਨੁੱਖ ਦਾ ਦਿਮਾਗ ਬਾਕੀ ਜੀਵਾਂ ਦੇ ਮੁਕਾਬਲੇ ਵਧੇਰੇ ਵਿਕਸਤ ਹੋਣ ਕਰਕੇ ਇਸ ਨੇ ਆਪਣੀ ਲੋੜ ਲਈ ਅੱਗ ਅਤੇ ਹਥਿਆਰਾਂ ਦੀ ਕਾਢ ਕੱਢੀ ਜਿਨ੍ਹਾਂ ਨਾਲ ਇਸ ਨੇ ਭੋਜਨ ਅਤੇ ਸੁਰੱਖਿਆ ਦਾ ਮਸਲਾ ਹੱਲ ਕੀਤਾ। ਉਨ੍ਹਾਂ ਦੱਸਿਆ ਕਿ ਮਨੁੱਖ ਦੇ ਦਿਮਾਗ ਦਾ ਅਧੁਨਿਕ ਸਰੂਪ ਵਿਕਾਸ ਦੀ ਲੰਬੀ ਪ੍ਰੀਕ੍ਰਿਆ ਦਾ ਹੀ ਸਿੱਟਾ ਹੈ। ਮਨੁੱਖ ਦਾ ਦਿਮਾਗ ਪਹਿਲਾਂ 500 ਸੀ ਸੀ ਦਾ ਸੀ ਜੋ ਕਿ ਹੁਣ ਵਿਕਾਸ ਕਰਕੇ 1500 ਸੀ ਸੀ ਦਾ ਹੋ ਗਿਆ ਹੈ। ਜਿਸ ਕਰਕੇ ਮਨੁੱਖ ਨੇ ਵਿਗਿਆਨ ਦੇ ਹਰ ਖੇਤਰ ਵਿਚ ਬੇਇੰਤਹਾ ਤਰੱਕੀ ਕੀਤੀ ਹੈ। ਤੇ ਇਸੇ ਦਾ ਹੀ ਸਿੱਟਾ ਹੈ ਕਿ ਮਨੁੱਖ ਨੇ ਅੱਜ ਸੂਈ ਤੋਂ ਲੈ ਕੇ ਹਵਾਈ ਜ਼ਹਾਜ਼ ਤੱਕ ਦਾ ਨਿਰਮਾਣ ਕਰ ਲਿਆ ਹੈ।

ਡਾ ਸਾਹਿਬ ਨੇ ਅੱਗੇ ਕਿਹਾ ਕਿ ਧਰਤੀ ਤੇ ਹੁੰਦੀਆਂ ਕਿਰਿਆਵਾਂ/ਪ੍ਰਤੀਕ੍ਰਿਆਵਾਂ ਦੀ ਬਦੌਲਤ ਮਨੁੱਖ ਦਾ ਕਈ ਵਾਰੀ ਧਰਤੀ ਤੋਂ ਵਿਨਾਸ਼ ਹੋਇਆ ਤੇ ਕਈ ਵਾਰੀ ਉਤਪਤੀ ਹੋਈ। ਉਨ੍ਹਾਂ ਤਰਕਸ਼ੀਲ ਸੁਸਾਇਟੀ ਵਲੋਂ ਕੀਤੇ ਜਾ ਰਹੇ ਮਾਨਵਵਾਦੀ ਉਪਰਾਲਿਆਂ ਦੀ ਸ਼ਲਾਘਾ ਕੀਤੀ ਤੇ ਲੋਕਾਂ ਦੀ ਸੋਚ ਨੂੰ ਵਿਗਿਆਨਕ ਬਣਾਉਣ ਦੇ ਕੀਤੇ ਜਾ ਰਹੇ ਉਪਰਾਲਿਆਂ ਨੂੰ ਹੋਰ ਤੇਜ਼ ਕਰਨ ਦਾ ਸੁਝਾਅ ਦਿੱਤਾ। ਉਨ੍ਹਾਂ ਨੇ ਅੰਧ-ਵਿਸ਼ਵਾਸ਼ਾਂ ਦੇ ਸ਼ਿਕਾਰ ਵਿਗਿਆਨੀਆਂ, ਬੁੱਧੀਜੀਵੀਆਂ, ਡਾਕਟਰਾਂ ਦੀ ਵੀ ਅਲੋਚਨਾ ਕੀਤੀ ਤੇ ਕਿਹਾ ਕਿ ਨਾਸਤਿਕ ਹੋਣਾ ਬਹੁਤ ਕਠਿਨ ਹੈ ਲੇਕਿਨ ਨਾਸਤਿਕ ਹੋਣਾ ਅੱਜ ਦੇ ਯੁੱਗ ਦੀ ਲੋੜ ਹੈ। ਕਹਿਣੀ ਤੇ ਕਰਨੀ ਦੇ ਅਮਲ ਨੂੰ ਹੀ ਨਾਸਤਿਕਤਾ ਕਿਹਾ ਜਾਂਦਾ ਹੈ। ਡਾ ਸਾਹਿਬ ਦੇ ਭਾਸ਼ਨ ਤੋਂ ਬਾਅਦ ਤੀਹ ਦੇ ਲਗਭਗ ਸਰੋਤਿਆਂ ਨੇ ਉਨ੍ਹਾਂ ਤੋਂ ਸਵਾਲ ਪੁੱਛੇ।

ਆਪਣੇ ਪ੍ਰਧਾਨਗੀ ਭਾਸ਼ਨ ਵਿਚ ਅਵਤਾਰ ਗੋਂਦਾਰਾ ਨੇ ਸੁਸਾਇਟੀ ਵਲੋਂ ਪਿਛਲੇ ਡੇਢ ਦਹਾਕੇ ਤੋਂ ਸਮਾਜ ਵਿਚ ਫੈਲੇ ਅੰਧਵਿਸ਼ਵਾਸ਼ਾਂ ਨੂੰ ਖਤਮ ਕਰਨ ਅਤੇ ਲੋਕਾਂ ਦੇ ਸੋਚਣ ਢੰਗ ਨੂੰ ਵਿਗਿਆਨਕ ਬਣਾਉਣ ਲਈ ਕੀਤੇ ਜਾ ਰਹੇ ਯਤਨਾਂ ਬਾਰੇ ਵਿਸਥਾਰ-ਪੂਰਵਕ ਚਾਨਣਾ ਪਾਇਆ। ਉਨ੍ਹਾਂ ਵੀ ਆਪਣੀ ਜਗਿਆਸਾ ਮਿਟਾਉਣ ਲਈ ਡਾ ਸਾਹਿਬ ਨੂੰ ਕੁੱਝ ਸਵਾਲ ਕੀਤੇ। ਇਸ ਉਪਰੰਤ ਡਾ ਸਾਹਿਬ ਦਾ ਸੁਸਾਇਟੀ ਵਲੋਂ ਸਨਮਾਨ ਕੀਤਾ ਗਿਆ। ਸੈਮੀਨਾਰ ਵਿਚ ਆਏ ਲੋਕਾ ਦਾ ਨਰਿੰਦਰ ਸਿੰਘ ਹੋਰਾਂ ਧੰਨਵਾਦ ਕੀਤਾ ਤੇ ਸਟੇਜ ਸਕੱਤਰ ਦੀ ਜ਼ਿੰਮੇਵਾਰੀ ਮਾਸਟਰ ਸੁਖਦੇਵ ਫਗਵਾੜਾ ਨੇ ਬਾਖੂਬੀ ਨਿਭਾਈ।

**ਅਰੁਣਦੀਪ, ਜਲੰਧਰ ਇਕਾਈ**

**2: ਵਰਕਸ਼ਾਪ :**

ਤਰਕਸ਼ੀਲ ਸੁਸਾਇਟੀ ਪੰਜਾਬ ਵੱਲੋਂ ਆਰੰਭੇ ਲੋਕ-ਪੱਖੀ ਕਾਰਜ ਨੂੰ ਸਫਲਤਾ-ਪੂਰਵਕ ਨੇਪਰੇ ਚਾੜਨ ਲਈ ਸੁਸਾਇਟੀ ਮੈਂਬਰਾਂ ਨੂੰ ਵਿਚਾਰਧਾਰਕ ਤੌਰ ਤੇ ਲੈਸ ਕਰਨ ਲਈ ਜ਼ਰੂਰੀ ਹੈ ਕਿ ਉਨ੍ਹਾਂ ਦੇ ਟਰੇਨਿੰਗ ਕੈਂਪ ਜਾਂ ਵਰਕਸ਼ਾਪਾਂ ਲਗਾਈਆਂ ਜਾਣ। ਇਸ ਮੰਤਵ ਦੀ ਪੂਰਤੀ ਲਈ ਨਵੰਬਰ ਵਿਚ ਤਰਕਸ਼ੀਲ ਸੁਸਾਇਟੀ ਦੇ ਜੋਨ ਜਲੰਧਰ ਵੱਲੋਂ ਸਰਕਾਰੀ ਮਾਡਲ ਸੀਨੀਅਰ ਸੈਕੰਡਰੀ ਸਕੂਲ, ਲਾਡੋਵਾਲੀ ਰੋਡ, ਜਲੰਧਰ ਵਿਖੇ ਜੋਨ ਦੇ ਮੈਂਬਰਾਂ ਦੀ ਵਰਕਸ਼ਾਪ ਲਗਾਈ ਗਈ। ਇਸ ਵਰਕਸ਼ਾਪ ਵਿਚ ਫਗਵਾੜਾ, ਜਲੰਧਰ, ਅੱਡਾ ਸਰਾਂ, ਟਾਂਡਾ, ਬੁੱਲੋਵਾਲ, ਪਾਂਛਟਾ, ਭੂੰਗਾ ਆਦਿ ਇਕਾਈਆਂ ਦੇ ਮੈਂਬਰਾਂ ਨੇ ਭਾਗ ਲਿਆ। ਇਸ ਵਰਕਸ਼ਾਪ

ਦੇ ਮੁੱਖ ਬੁਲਾਰੇ ਸਾਥੀ ਭੂਰਾ ਸਿੰਘ ਮਹਿਮਾ ਸਰਜਾ, ਜਨਰਲ ਸਕੱਤਰ, ਪੰਜਾਬ, ਸਨ। ਸਾਥੀ ਭੂਰਾ ਸਿੰਘ ਨੇ ਦੱਸਿਆ ਕਿ ਆਦਿ ਗ੍ਰੰਥਾਂ, ਵੈਦਿਕ ਗ੍ਰੰਥਾ ਵਿਚੋਂ ਵੀ ਬਹੁਤੇ ਗ੍ਰੰਥ ਨਾਸਤਿਕਤਾ ਨਾਲ ਭਰਪੂਰ ਹਨ। ਪਰ ਇਨ੍ਹਾ ਗ੍ਰੰਥਾਂ ਦੀ ਜਾਂਚ-ਪੜਤਾਲ ਕਰਨ ਅਤੇ ਇਨ੍ਹਾਂ ਨੂੰ ਪੜਣ ਦੀ ਲੋੜ ਹੈ ਕਿਉਂਕਿ ਇਨ੍ਹਾਂ ਗ੍ਰੰਥਾ ਵਿਚ ਬਹੁਤ ਕੁਝ ਅਜਿਹਾ ਹੈ ਜਿਸਨੂੰ ਪੜਣ ਨਾਲ ਸਾਡੇ ਮੈਂਬਰਾਂ ਨੂੰ ਕਾਫੀ ਗਿਆਨ ਹਾਸਲ ਹੋ ਸੋਕਦਾ ਹੈ। ਆਰੀਆ ਸਮਾਜ ਦੇ ਗ੍ਰੰਥਾਂ ਅਤੇ ਬੁੱਧ ਧਰਮ ਦੇ ਗ੍ਰੰਥਾਂ ਦਾ ਉਨ੍ਹਾਂ ਵਿਸ਼ੇਸ਼ ਤੌਰ 'ਤੇ ਜਿਕਰ ਕੀਤਾ ਜਿੰਨ੍ਹਾਂ ਧਰਮਾ ਨੇ ਮੂਰਤੀ ਪੂਜਾ ਅਤੇ ਅੰਧਵਿਸ਼ਵਾਸ਼ਾਂ ਦਾ ਤਕੜਾ ਵਿਰੋਧ ਹੀ ਨਹੀਂ ਕੀਤਾ ਸਗੋਂ ਪਦਾਰਥਵਾਦ ਦੇ ਵਿਚਾਰਾਂ ਦਾ ਪ੍ਰਚਾਰ ਕੀਤਾ ਸੀ। ਆਪਣੇ ਲਗਭਗ ਦੋ ਘੰਟੇ ਦੇ ਲੰਬੇ ਭਾਸ਼ਣ ਦੌਰਾਨ ਉਨ੍ਹਾ ਨੇ ਦੇਵੀ-ਦੇਵਤਿਆਂ ਦੇ ਬਣਨ ਅਤੇ ਰੱਬ ਦੇ ਸੰਕਲਪ ਦੀ ਹੋਂਦ ਬਾਰੇ ਵਿਸਥਾਰ-ਪੂਰਵਕ ਚਾਨਣਾ ਪਾਇਆ। ਉਨ੍ਹਾਂ ਕਿਹਾ ਸਾਨੂੰ ਧਰਮਾਂ ਦੇ ਵਿਚ ਰਹਿਕੇ ਅਤੇ ਧਰਮਾਂ ਦੇ ਤਰਕ-ਭਰਪੂਰ ਵਿਚਾਰਾਂ ਦਾ ਪ੍ਰਚਾਰ ਕਰਕੇ, ਧਾਰਮਿਕ ਲੋਕਾਂ ਨੂੰ ਅੰਧਵਿਸ਼ਵਾਸ਼ਾਂ ਦੇ ਚੱਕਰ-ਵਿਊ ਵਿਚੋਂ ਕੱਢਣ ਵਿੱਚ ਮੱਦਦ ਮਿਲ ਸਕਦੀ ਹੈ। ਸਾਥੀ ਭੂਰਾ ਸਿੰਘ ਦੀ ਭਾਵਪੂਰਨ ਤਕਰੀਰ ਤੋਂ ਬਾਅਦ ਹਾਜ਼ਰ ਮੈਂਬਰਾਂ ਨੇ ਸਾਥੀ ਜੀ ਨੂੰ ਸਬੰਧਿਤ ਵਿਸ਼ੇ ਸਬੰਧੀ ਕਈ ਸਵਾਲ ਪੁੱਛੇ ਜਿੰਨਾਂ ਸਵਾਲਾਂ ਦਾ ਜਵਾਬ ਦੇ ਕੇ ਮੈਬਰਾਂ ਦੀ ਸ਼ੰਕਾ ਦੂਰ ਕੀਤੀ। ਇਸ ਵਰਕਸ਼ਾਪ ਨਾਲ ਸੁਸਾਇਟੀ ਮੈਂਬਰਾਂ ਨੂੰ ਅਤਿਅੰਤ ਜਾਣਕਾਰੀ ਹਾਸਲ ਹੋਈ। ਬਹੁਤੇ ਮੈਂਬਰਾ ਦਾ ਵਿਚਾਰ ਸੀ ਕਿ ਅਜਿਹੀਆ ਵਰਕਸ਼ਾਪਾਂ ਅਕਸਰ ਹੁੰਦੀਆ ਰਹਿਣੀਆ ਚਾਹੀਦੀਆਂ ਹਨ ਤਾਂਕਿ ਮੈਂਬਰਾਂ ਨੂੰ ਸੁਸਾਇਟੀ ਦਾ ਕੰਮ ਕਰਦਿਆਂ ਅਤੇ ਸਮਾਜ ਵਿਚ ਵਿਚਰਦਿਆ ਕੋਈ ਵਿਚਾਰਧਾਰਕ ਦਿੱਕਤ ਪੇਸ਼ ਨਾ ਆਵੇ। ਸੁਸਾਇਟੀ ਨੂੰ ਇਕ ਇਨਸਾਨੀਅਤ-ਪੱਖੀ ਸਮਾਜ ਸਿਰਜਣ ਦਾ ਧੁਰਾ ਬਣਨ ਲਈ, ਇਸ ਦੇ ਮੈਂਬਰਾ ਦਾ ਸਭਿਆਚਾਰਕ, ਧਾਰਮਿਕ, ਸਮਾਜਿਕ ਅਤੇ ਰਾਜਨੀਤਿਕ ਪੱਖੋਂ ਚੇਤੰਨ ਹੋਣਾ ਅਤਿ-ਜਰੂਰੀ ਹੈ। ਵਰਕਸ਼ਾਪ ਦੇ ਅੰਤ ਵਿਚ ਜੋਨ ਜਲੰਧਰ ਦੇ ਪ੍ਰਧਾਨ ਨਰਿੰਦਰ ਸਿੰਘ ਨੇ ਆਪਣੇ ਮੈਂਬਰਾਂ ਅਤੇ ਖਾਸ ਕਰਕੇ ਸਾਥੀ ਭੂਰਾ ਸਿੰਘ ਦਾ ਧੰਨਵਾਦ ਕੀਤਾ। ਸਮੁੱਚੇ ਪਰੋਗਰਾਮ ਦੌਰਾਨ ਸੁਖਦੇਵ ਫਗਵਾੜਾ, ਸਕੱਤਰ ਜਲੰਧਰ ਜੋਨ ਨੇ ਸਟੇਜ ਸੰਚਾਲਨ ਦਾ ਫਰਜ ਅਦਾ ਕੀਤਾ। ਸੁਖਦੇਵ ਫਗਵਾੜਾ, ਸਕੱਤਰ ਜਲੰਧਰ ਜੋਨ।

ਇਕਾਈ ਬਰਗਾੜੀ-ਕੋਟਕਪੂਰਾ :

ਕੋਟਕਪੂਰਾ ਸ: ਸੀ: ਸੈਕੰਡਰੀ ਸਕੂਲ ਵਿਖੇ "ਜੋਤਿਸ਼ ਵਿਗਿਆਨ ਨਹੀਂ" ਦੇ ਵਿਸ਼ੇ ਤੇ ਇਕ ਪ੍ਰਭਾਵਸ਼ਾਲੀ ਸੈਮੀਨਾਰ ਕਰਵਾਇਆ ਗਿਆ। ਇਲਾਕੇ ਦੇ ਪੜ੍ਹੇ-ਲਿਖੇ ਲੋਕਾਂ ਅਤੇ ਇਕਾਈ ਮੈਂਬਰਾ ਦੀ ਭਰਵੀਂ ਸ਼ਮੂਲੀਅਤ ਵਿਚ ਸੂਬਾ ਸਕੱਤਰ ਸ੍ਰੀ ਭੂਰਾ ਸਿੰਘ ਨੇ ਜੋਤਿਸ਼ ਵਿੱਦਿਆ ਨੂੰ ਯੂਨੀਵਰਸਿਟੀ ਪਾਠ-ਕ੍ਰਮ ਵਿਚ ਸ਼ਾਮਲ ਕਰਨ ਦੀ ਤਜਵੀਜ਼ ਦਾ ਵਿਰੋਧ ਕਰਦਿਆਂ ਦਲੀਲ-ਸਹਿਤ ਆਪਣੀ ਗੱਲ ਨੂੰ ਸਾਬਿਤ ਕੀਤਾ। ਆਪਣੇ ਲੰਬੇ ਲੈਕਚਰ ਵਿਚ ਉਨ੍ਹਾ ਨੇ ਜੋਤਿਸ਼ ਨੂੰ ਕੇਵਲ ਇੱਕ ਤੁੱਕਾ ਸਿੱਧ ਕੀਤਾ ਅਤੇ ਦੱਸਿਆ ਕਿ ਇਸ ਵਿਸ਼ੇ ਵਿਚ ਕੁੱਝ ਵੀ ਵਿਗਿਆਨਕ ਨਹੀਂ ਹੈ। ਇਲਾਕੇ ਦੀਆਂ ਵਿੱਦਿਆ ਅਤੇ ਸਾਹਿਤਕ ਖੇਤਰ ਵਿਚ ਨਾਮਵਰ ਹਸਤੀਆਂ ਨੇ ਇਸਦੀ ਪ੍ਰਧਾਨਗੀ ਕੀਤੀ। ਕਾਫੀ ਗਿਣਤੀ ਵਿਚ ਸਕੂਲੀ ਵਿਦਿਆਰਥੀ ਵੀ ਸ਼ਾਮਲ ਹੋਏ। ਮੰਚ ਸੰਚਾਲਨ ਇਕਾਈ ਪ੍ਰਧਾਨ ਰਾਜਿੰਦਰਜੀਤ ਨੇ ਕੀਤਾ। ਜਸਵੰਤ ਜੱਸ

**ਖੰਨਾ ਇਕਾਈ** :ਖੰਨਾ ਇਕਾਈ ਵੱਲੋਂ ਬਲਬੀਰ ਸਿੰਘ ਪ੍ਰਧਾਨ ਦੀ ਅਗਵਾਈ ਵਿਚ ਡਾ ਹਰਬੰਸ ਸਿੰਘ ਦੀ ਯਾਦ ਨੂੰ ਸਮਰਪਿਤ "ਤਰਕਸ਼ੀਲਤਾ- ਇਕ ਜੀਵਨ-ਜਾਚ" ਵਿਸ਼ੇ 'ਤੇ ਇਕ ਸੈਮੀਨਾਰ ਕਰਵਾਇਆ ਗਿਆ। ਇਸ ਵਿਚ ਹਰਭਜਨ ਸਿੰਘ, ਭੂਰਾ ਸਿੰਘ ਮਹਿਮਾ ਸਰਜਾ, ਰਜਿੰਦਰ ਭਦੌੜ ਅਤੇ ਜਸਵੰਤ ਜ਼ੀਰਖ ਆਦਿ ਆਗੂਆਂ ਨੇ ਸ਼ਿਰਕਤ ਕੀਤੀ। ਮੁੱਖ ਬੁਲਾਰੇ ਮਾਸਟਰ ਦੇਵਿੰਦਰ ਪੂਨੀਆ ਨੇ ਅਧਿਆਤਮਵਾਦੀ ਨਜ਼ਰੀਏ ਹੇਠ ਹੁੰਦੇ ਕਰਮਕਾਂਡਾਂ ਅਤੇ ਵਹਿਮਾ-ਭਰਮਾ ਦੇ ਪਰਖਚੇ ਉਡਾਏ। ਉਨ੍ਹਾਂ ਨੇ ਪਰਚੇ ਵਿਚ ਇਹ ਨੁਕਤਾ ਉਭਾਰਿਆ ਕਿ ਸਮਾਜਿਕ ਉਲਝਣਾਂ ਦਾ ਇੱਕੋ-ਇੱਕ ਹੱਲ ਤਰਕਸ਼ੀਲ ਜੀਵਨ-ਜਾਚ ਅਪਨਾਉਣ ਨਾਲ ਜੁੜਿਆ ਹੋਇਆ ਹੈ। ਮਾ: ਰਜਿੰਦਰ ਭਦੌੜ ਨੇ ਤਰਕਸ਼ੀਲ ਜੀਵਨ-ਜਾਚ ਦੀ ਵਿਆਖਿਆ ਕਰਦਿਆਂ ਕਹਿਣੀ ਅਤੇ ਕਰਨੀ ਦੇ ਸੁਮੇਲ ਉਪਰ ਜ਼ੋਰ ਦਿੱਤਾ। ਜਸਵੰਤ ਜ਼ੀਰਖ ਨੇ ਹਰ ਗਲਤ ਗੱਲ ਅਤੇ ਵਰਤਾਰੇ ਖਿਲਾਫ ਸੰਘਰਸ਼ ਦਾ ਹੋਕਾ ਦਿੱਤਾ। ਹਰਭਜਨ ਸਿੰਘ ਨੇ ਵਿਗਿਆਨਕ ਦਰਸ਼ਨ ਨੂੰ ਸੰਸਕਾਰਾਂ ਦਾ ਅੰਗ ਬਣਾਉਣ 'ਤੇ ਜ਼ੋਰ ਦਿੱਤਾ ਅਤੇ ਦੱਸਿਆ ਕਿ ਤਰਕਸ਼ੀਲ ਸੋਚਣ ਢੰਗ ਪਰਖਿਆ ਹੋਇਆ ਹਥਿਆਰ ਹੈ। ਭੂਰਾ ਸਿੰਘ ਨੇ ਘਟਨਾਵਾਂ ਨੂੰ ਕਾਰਨ-ਕਾਰਜ ਦੇ ਸਿਲਸਿਲੇ ਵਜੋਂ ਉਦਾਹਰਣਾਂ ਦੇ ਕੇ ਸਮਝਾਇਆ। ਉਨ੍ਹਾਂ ਨੇ ਕਿਹਾ ਕਿ ਸਦਾਚਾਰ ਦਾ ਆਸਤਿਕਤਾ ਨਾਲ ਕੋਈ ਸਬੰਧ ਨਹੀਂ ਜਦੋਂ ਕਿ ਹਿੰਦੂਆ ਦੇ ਛੇ ਸ਼ਾਸ਼ਤਰਾਂ ਵਿਚੋਂ ਚਾਰ ਰੱਬ ਦੀ ਹੋਂਦ ਨੂੰ ਨਹੀਂ ਮੰਨਦੇ। ਸਰੋਤਿਆ ਦੇ ਜਵਾਬ ਮਾ:ਦੇਵਿੰਦਰ ਵੱਲੋਂ ਬਾਖੂਬੀ ਦਿੱਤੇ ਗਏ। ਜਾਦੂ ਦੇ ਟਰਿੱਕ ਅਤੇ ਪ੍ਰਦਰਸ਼ਨੀ ਦਾ ਪ੍ਰਬੰਧ ਗੁਰਵਿੰਦਰ, ਸਿਕੰਦਰ, ਜਸਵੀਰ, ਗੁਰਮੁਖ ਅਤੇ ਜਗਜੀਤ ਸਿੰਘ ਨਿਭਾਇਆ। ਰਾਕੇਸ਼ ਕੁਮਾਰ ਨੇ ਸਟੇਜ ਸਕੱਤਰ ਦੇ ਫਰਜ਼ ਅਦਾ ਕੀਤੇ।

**ਰਾਕੇਸ਼ ਕੁਮਾਰ, ਸਕੱਤਰ ਖੰਨਾ ਇਕਾਈ**

**ਇਕਾਈ ਮਾਨਾਵਾਲਾ** :

ਬੀਤੇ ਦਿਨੀਂ ਇਕਾਈ ਮਾਨਾਵਾਲਾ ਨੇ ਮਾਨਾਵਾਲਾ ਕਲਾ ਵਿਖੇ ਤਰਕਸ਼ੀਲ ਸਭਿਆਚਾਰਕ ਮੇਲਾ ਕਰਵਾਇਆ। ਰੇਲ ਕੋਚ ਫੈਕਟਰੀ, ਕਪੂਰਥਲਾ ਦੀ ਟੀਮ ਨੇ ਤੇਜ ਪਾਲ ਸਿੰਘ ਦੀ ਅਗਵਾਈ ਅਧੀਨ, ਤੇ ਦੇਵ ਪੁਰਸ਼ ਹਾਰ ਗਏ ਅਤੇ ਇਹ ਲਹੂ ਕਿਸਦਾ ਹੈ" ਅਤੇ ਭਾਅਜੀ ਗੁਰਸ਼ਰਨ ਸਿੰਘ ਦੀ ਨਾਟਕ ਮੰਡਲੀ ਵੱਲੋਂ "ਖੰਭਾ ਵਾਲੀ ਕੁੜੀ ਅਤੇ ਇਨਾਮ" ਨਾਟਕਾਂ ਦਾ ਬਹੁਤ ਸਫਲਤਾ ਨਾਲ ਮੰਚਨ ਕੀਤਾ ਗਿਆ। ਡਾਕਟਰ ਸ਼ਿਆਮ ਸੁੰਦਰ ਦੀਪਤੀ ਵਲੋਂ ਪੁਸਤਕ ਪ੍ਰਦਰਸਨੀ ਲਗਾਈ ਗਈ।

ਰੇਲ ਕੋਚ ਫੈਕਟਰੀ ਕਪੂਰਥਲਾ ਦੇ ਨੌਜਵਾਨ ਗੁਰਬਖਸ ਨੇ ਅੱਖਾਂ 'ਤੇ ਪੱਟੀਆਂ ਬੰਨਕੇ ਪਿੰਡ ਦੀਆਂ ਗਲੀਆਂ ਵਿਚ ਮੋਟਰ ਸਾਈਕਲ ਚਲਾਕੇ ਦਿਖਾਇਆ। ਜਾਦੂ ਦੇ ਟਰਿੱਕ ਦਿਖਾਏ ਗਏ। ਮਘਦੇ ਕੋਲਿਆਂ ਉਤੇ ਜਦੋਂ ਤਰਕਸ਼ੀਲ ਨੌਜਵਾਨ ਤੁਰਨ ਲੱਗੇ ਤਾਂ ਵੇਖੋ-ਵੇਖੀ ਕਈ ਦਰਸ਼ਕ ਵੀ ਹੌਂਸਲਾ ਕਰਕੇ ਕੋਲਿਆਂ ਉਤੇ ਤੁਰੇ। ਸਟੇਜ ਦਾ ਸੰਚਾਲਨ ਡਾਕਟਰ ਨਿਰਮਲ ਸਿੰਘ ਪ੍ਰਧਾਨ ਨੇ ਬਾਖੂਬੀ ਕੀਤਾ। ਇਹ ਮੇਲਾ ਦਰਸਕਾਂ ਨੂੰ ਆਪਣਾ ਸੁਨੇਹਾ ਦੇਣ ਪੱਖੋਂ ਪੂਰੀ ਤਰ੍ਹਾਂ ਸਫਲ ਰਿਹਾ।

**ਨਿਰਮਲ ਸਿੰਘ, ਪ੍ਰਧਾਨ ਮਾਨਾਂਵਾਲਾ**

**ਇਕਾਈ ਰਾਮਪੁਰਾ ਫੂਲ**:

27.1.2001 ਨੂੰ ਡੀ ਟੀ ਐਫ ਦੇ ਫੰਕਸ਼ਨ ਤੇ ਮੈਜਿਕ ਸ਼ੋਅ ਇਕਾਈ ਨੂੰ ਸਨਮਾਨਿਤ ਭੋਲਾ ਸਿੰਘ ਅਤੇ ਜਗਦੇਵ ਸਿੰਘ, 12.2.2001 ਨੂੰ ਸਮਾਧ



ਭਾਈਕੇ ਮੈਜਿਕ ਸ਼ੋਅ ਮੇਲਾ, 5/2001ਨੂੰ ਸੈਮੀਨਾਰ , ਸਿਟੀ ਵੈਲਫੇਅਰ ਕਲੱਬ 'ਚ ਮੈਜ਼ਿਕ ਸ਼ੋਅ -ਜਗਦੇਵ ਸਿੰਘ ਭੋਲਾ ਸਿੰਘ ,27.7.2001ਨੂੰ ਸ:ਸ:ਸ: ਸਕੂਲ ਰਾਮਪੁਰਾਫੂਲ ਵਿਚ ਮੈਜ਼ਿਕ ਸ਼ੋਅ ,25.10.2001ਨੂੰ ਲਹਿਰਾ ਥਰਮਲ ਰਾਮਲੀਲਾ ਵਿਚ ਮੈਜ਼ਿਕ ਸ਼ੋਅ, 11.9.2001 ਨੂੰ ਤਰਕਸ਼ੀਲ ਮੇਲਾ ਪਿੰਡ ਚੋਂਕੇ ਕਰਵਾਇਆ ,ਪਿੰਡ ਗੰਗਾ ਨੇੜੇ ਨਥਾਣਾ ਰੋੜੇ ਡਿੱਗਣ ਦੀ ਘਟਨਾ ਦਾ ਪਰਦਾਫਾਸ਼- ਟੀਮ ਜਗਦੇਵ ਸਿੰਘ, ਜੰਟਾ ਸਿੰਘ, ਤੇ ਮਾ:ਸੁਰਿੰਦਰ ਕੁਮਾਰ, ਅਤੇ ਦੋ ਮੁਹੱਲਾ ਪਰੋਗਰਾਮ।

ਪੜਤਾਲੀਆ ਰਪੋਰਟ: ਸੱਤ ਅਪ੍ਰੈਲ ਦੇ ਜੱਗਬਾਣੀ ਅਖਬਾਰ ਵਿਚ ਖਬਰ ਆਈ ਕਿ ਸਕੂਟਰ ਦੇ ਪਿੱਛੇ ਬੈਠੀ ਔਰਤ ਗਾਇਬ ਹੋ ਗਈ ?ਚਾਓਕੇ ਦਾ ਫੋਟੋਗ੍ਰਾਫਰ ਹੰਸ ਰਾਜ ਰਾਤ ਨੂੰ ਰਾਮਪੁਰਾਫੂਲ ਤੋਂ ਚਾਓਕੇ ਸਕੂਟਰ ਤੇ ਜਾ ਰਿਹਾ ਸੀ ਤਾਂ ਬਦਿਆਲਾ ਦੀ ਕੱਸੀ ਨੇੜਾ ਇਕ ਨੌਜਵਾਨ ਔਰਤ ਨੇ ਹੱਥ ਦੇ ਕੇ ਰੋਕਿਆ ਤੇ ਚਾਓਕੇ ਜਾਣ ਲਈ ਪਿਛਲੀ ਸੀਟ ਤੇ ਬੈਠ ਗਈ ਪਰ ਚਾਰ ਕਿਲੋਮੀਟਰ ਦੀ ਦੂਰੀ ਤੇ ਜਾ ਕੇ ਉਸ ਔਰਤ ਨੂੰ ਉਤਾਰਨ ਲਈ ਸਕੂਟਰ ਰੋਕਣ ਤੇ ਹੰਸਰਾਜ ਨੇ ਦੇਖਿਆ ਤਾਂ ਔਰਤ ਗਾਇਬ ਸੀ। ਪਿੰਡ ਦੇ ਲੋਕਾਂ ਨੇ ਇਸ ਘਟਨਾ ਦੀ ਚਰਚਾ ਤੋਂ ਬਾਅਦ ਉਸ ਸੜਕ ਤੇ ਸਕੂਟਰ ਲਿਜਾਣੇ ਬੰਦ ਕਰ ਦਿੱਤੇ। ਇਸ ਦੇ ਨਾਲ ਹੀ ਹੋਰ ਅਫਵਾਹਾਂ ਵੀ ਫੈਲੀਆਂ ਜਿਵੇਂ ਕਿ ਜ਼ੈਲਦਾਰਾਂ ਦਾ ਮੁੰਡਾ ਪਾਣੀ ਲਾਉਣ ਗਿਆ ਤਾਂ ਚੁੜੇਲ ਨੇ ਉਸਦੀ ਮੋਟਰ ਦੇ ਕਮਰੇ ਦੀ ਅਰਲ ਬਾਹਰੋਂ ਲਾ ਦਿੱਤੀ ਤੇ ਉਸਨੂੰ ਕਈ ਦਿਨਾਂ ਬਾਅਦ ਬੇਹੋਸ਼ ਪਏ ਨੂੰ ਦਰਵਾਜ਼ਾ ਤੋੜਕੇ ਕੱਢਿਆ, ਨੀਲਾ ਸਿੰਘ ਦੇ ਟਰੈਕਟਰ ਤੇ ਕੁੱਝ ਔਰਤਾਂ ਦੇ ਵਿਚਕਾਰ ਉਹ ਚੁੜੇਲ ਆਕੇ ਬੈਠ ਗਈ ਅਤੇ ਕੁਝ ਸਮੇਂ ਬਾਅਦ ਗਾਇਬ ਹੋ ਗਈ ਵਗੈਰਾ ਵਗੈਰਾ। ਇਹ ਖਬਰ ਤੇ ਪ੍ਰਕਾਸ਼ਿਤ ਹੋਣ ਤੇ ਤਰਕਸ਼ੀਲ ਸੁਸਾਇਟੀ ਰਾਮਪੁਰਾ ਫੂਲ ਅਤੇ ਜੋਗਾ ਇਕਾਈਆਂ ਦੀ ਪੜਤਾਲੀਆ ਟੀਮ, ਜਿਸ ਵਿਚ ਜੰਟਾ ਸਿੰਘ, ਮਾਸਟਰ ਸੁਰਿੰਦਰ, ਇੰਦਰਜੀਤ ਝੱਬਰ, ਜਗਦੇਵ ਸਿੰਘ, ਤਜਿੰਦਰ ਆਕਲੀਆ, ਭੀਮ ਸੈਨ ਤਰਕ, ਰਾਜੇਸ਼, ਸੁਖਵੀਰ ਜੋਗਾ, ਅਸ਼ੋਕ ਚਾਓਕੇ ਅਤੇ ਪ੍ਰੇਮ ਚੰਦ ਸਨ, ਨੇ ਇਸ ਘਟਨਾ ਦੀ ਸਚਾਈ ਜਾਣਨ ਲਈ ਸਬੰਧਤ ਵਿਅਕਤੀਆਂ ਨਾਲ ਸੰਪਰਕ ਕੀਤਾ ਤਾਂ ਪੜਤਾਲ ਦੌਰਾਨ ਜ਼ੈਲਦਾਰ ਪਰਵਾਰ ਦੇ ਦੀਪ ਨੇ ਕਿਹਾ ਕਿ ਬਾਹਰੋਂ ਅਰਲ ਲਾਉਣ ਵਾਲੀ ਗੱਲ ਸ਼ਰਾਰਤੀ ਦੀ ਜਾਂ ਕਿਸੇ ਚੋਰੀ ਕਰਨ ਵਾਲੇ ਦੀ ਕਾਰਵਾਈ ਹੋ ਸਕਦੀ ਹੈ, ਇਸ ਵਿਚ ਭੂਤ-ਪ੍ਰੇਤ ਵਾਲੀ ਕੋਈ ਗੱਲ ਨਹੀਂ ਤੇ ਨਾ ਹੀ ਉਸਨੂੰ ਬੇਹੋਸ਼ ਹੋਏ ਨੂੰ ਬਾਹਰੋਂ ਦਰਵਾਜ਼ਾ ਤੋੜਕੇ ਬਾਹਰ ਕੱਢਿਆ ਗਿਆ ਸੀ ਬਲਕਿ ਉਹ ਖੁਦ ਦਰਵਾਜ਼ਾ ਖੋਲਕੇ ਬਾਹਰ ਆਇਆ ਸੀ। ਇਸ ਤਰਾਂ ਟਰੈਕਟਰ ਵਾਲਿਆਂ ਨੇ ਕਿਹਾ ਕਿ ਸਾਡੇ ਕੋਲ ਤਾਂ ਟਰੈਕਟਰ ਹੀ ਨਹੀਂ ਤੇ ਚੁੜੇਲ ਦੇ ਬੈਠਣ ਦਾ ਸਵਾਲ ਕਿੱਥੋਂ ,ਹਾਂ ਜੀਪ ਹੈ ਉਸ ਵਿਚ ਇਕ ਝਟਾ ਵੱਜਿਆ ਸੀ ਜੋ ਸ਼ਰਾਰਤੀਆਂ ਨੇ ਇਸ ਘਟਨਾ ਨੂੰ ਵਧਾ ਚੜਾਕੇ ਉਸ ਸੜਕ ਨਾਲ ਜੋੜ ਦਿੱਤਾ।

ਮੁਕਦੀ ਗੱਲ ਇਸ ਘਟਨਾ ਦੀ ਪੁਸ਼ਟੀ ਇਕੱਲਾ ਹੰਸ ਰਾਜ ਫੋਟੋਗ੍ਰਾਫਰ ਹੀ ਕਰਦਾ ਹੈ। ਉਸ ਨਾਲ ਤਰਕਸ਼ੀਲ ਸੁਸਾਇਟੀ ਦੇ ਮੈਂਬਰਾਂ ਵੱਲੋਂ ਗੱਲਬਾਤ ਕਰਨ ਤੋਂ ਪਤਾ ਲੱਗਿਆ ਕਿ ਇਹ ਸਾਰੀ ਘਟਨਾ ਉਸ ਨਾਲ ਅਚੇਤ ਮਨ (ਅਰਧ-ਨੀਂਦ ਅਵਸਥਾ) ਵਿਚ ਹੀ ਵਾਪਰੀ ਹੈ ਜਿਸਨੂੰ ਉਹ ਹਕੀਕਤ ਮੰਨ ਬੈਠਾ ਹੈ ਅਤੇ ਬਾਕੀ ਦੀਆਂ ਗੱਲਾਂ ਨੂੰ ਕੁੱਝ ਸ਼ਰਾਰਤੀ ਅਨਸਰਾਂ ਨੇ ਮਜ਼ਕ ਵਿਚ ਐਂਵੇ ਹੀ ਵਧਾ ਚੜਾਕੇ ਪੇਸ਼ ਕੀਤਾ ਹੈ। ਸੋ ਤਰਕਸ਼ੀਲ ਸੁਸਾਇਟੀ ਆਮ ਲੋਕਾਂ ਨੂੰ ਅਪੀਲ ਕਰਦੀ ਹੈ ਕਿ ਇਹੋ ਜਿਹੀਆਂ ਖਬਰਾਂ ਤੇ ਯਕੀਨ ਕਰਨ ਨਾਲੋਂ ਪੜਤਾਲ ਕਰਨ ਵੱਲ ਵਧਣਾ ਚਾਹੀਦਾ ਹੈ।

**ਜੰਟਾ ਸਿੰਘ, ਗਿੱਲ ਕਲਾਂ, ਭੀਮਸੈਨ ਤਰਕ**

**ਕੇਸ ਰਪੋਰਟ** :

ਅੰਮ੍ਰਿਤਸਰ ਸ਼ਹਿਰ ਦਾ ਇਕ ਬਿਹਾਰੀ ਮਜਦੂਰ ਜੋ ਸ਼ਹਿਰ ਵਿਚ ਛੋਲਿਆਂ-ਕੁਲਚਿਆਂ ਦੀ ਰੇਹੜੀ ਲਗਾਉਂਦਾ ਸੀ, ਕੁੱਝ ਹੀ ਦਿਨਾ ਵਿਚ ਮਾਨਸਿਕ ਰੋਗੀ ਬਣ ਗਿਆ। ਮੇਰਾ ਇਕ ਮਿੱਤਰ ਦਲਜੀਤ ਸਿੰਘ ਮਲਕਪੁਰ ਉਸ ਨੂੰ ਮੇਰੇ ਕੋਲ ਲੈ ਕੇ ਆਇਆ। ਮਾਨਸਿਕ ਰੋਗੀ ਨਾਲ ਗੱਲ ਕਰਨ 'ਤੇ ਪਤਾ ਲੱਗਾ ਕਿ ਉਸਨੂੰ ਕੋਈ ਕਰਮ ਸਿੰਘ, ਜਿਸਦੀ ਮੌਤ ਹੋਈ ਨੂੰ ਥੋੜਾ ਹੀ ਸਮਾ ਹੋਇਆ ਸੀ, ਦਾ ਭੂਤ ਦਿਖਾਈ ਦਿੰਦਾ ਸੀ। ਸਾਰੀ ਗੱਲ ਨੂੰ ਸਮਝਕੇ ਮੈਂ ਉਸਨੂੰ ਸੰਮੋਹਨ ਨੀਂਦ ਦੀ ਅਵਸਥਾ ਵਿਚ ਲਿਆਕੇ, ਕਰਮ ਸਿੰਘ ਨੂੰ ਉਸਦੇ ਸਾਹਮਣੇ ਇਕ ਉਚੇ ਪਹਾੜ ਤੋਂ ਥੱਲੇ ਸੁੱਟਕੇ ਮਾਰ ਦਿੱਤਾ ਤਾ ਜੋ ਉਹ ਇਸ ਮਾਨਸਿਕ ਰੋਗੀ ਨੂੰ ਭਵਿੱਖ ਵਿੱਚ ਤੰਗ ਨਾ ਕਰੇ।

ਅਸਲ ਗੱਲ ਕੀ ਸੀ ? ਬੀਤੇ ਦਿਨ ਉਸ ਬਿਹਾਰੀ ਮਜਦੂਰ ਨੇ ਕਰਮ ਸਿੰਘ ਕੋਲੋਂ ਕੁੱਝ ਪੈਸੇ ਉਧਾਰ ਲਏ ਸਨ। ਉਸਦੀ ਅਚਾਨਕ ਮੌਤ ਕਾਰਨ ਉਸਨੂੰ ਇਹ ਵਹਿਮ ਹੋ ਗਿਆ ਕਿ ਕਰਮ ਸਿੰਘ ਭੂਤ ਬਣਕੇ ਉਸ ਕੋਲੋਂ ਪੈਸੇ ਮੰਗਣ ਆਵੇਗਾ। ਬੱਸ ਇਸੇ ਹੀ ਵਹਿਮ ਸਦਕਾ ਉਹ ਹਿੰਮਤ ਛੱਡ ਬੈਠਾ ਤੇ ਕੰਮ ਕਰਨੋਂ ਵੀ ਹਟ ਗਿਆ ਸੀ। ਜਦੋਂ ਉਸ ਨੂੰ ਇਹ ਸੁਝਾਅ ਦਿੱਤਾ ਗਿਆ ਕਿ ਉਹ ਜਦ ਸਮਰੱਥਾ ਹੋਵੇਗੀ ਤਾਂ ਉਹ ਪੈਸੇ ਕਰਮ ਸਿੰਘ ਦੇ ਘਰਦਿਆਂ ਨੂੰ ਦੇ ਦੇਵੇ ਤਾ ਉਹ ਬਿਲਕੁਲ ਠੀਕ ਹੋ ਗਿਆ ਅਤੇ ਹੁਣ ਦੁਬਾਰਾ ਆਮ ਵਰਗੀ ਜ਼ਿੰਦਗੀ ਮਹਿਸੂਸ ਕਰ ਰਿਹਾ ਹੈ।

**ਡਾਕਟਰ ਨਿਰਮਲ ਸਿੰਘ**

**ਕੇਸ ਰਪੋਰਟ** :

ਕੁਝ ਸਮਾਂ ਪਹਿਲਾਂ ਦੀ ਗੱਲ ਹੈ ਕਿ ਤਰਕਸ਼ੀਲ ਸੁਸਾਇਟੀ ਪੰਜਾਬ ਦੀ ਇਕਾਈ ਗੋਇੰਦਵਾਲ ਵੱਲੋਂ ਤਰਕਸ਼ੀਲ ਮੇਲਾ ਕਰਵਾਇਆ ਜਾ ਰਿਹਾ ਸੀ ਤਾਂ ਉਥੇ ਆਏ ਦੋ ਨੌਜਵਾਨਾਂ ਨੇ ਦੱਸਿਆ ਕਿ ਅਖਬਾਰ ਰਾਹੀਂ ਅੱਜ ਦੇ ਪਰੋਗਰਾਮ ਬਾਰੇ ਪਤਾ ਲੱਗਣ ਤੇ ਅਸੀਂ ਤੁਹਾਡੇ ਕੋਲ ਤਹਿਸੀਲ ਪੱਟੀ ਨੇੜੇ ਪੈਂਦੇ ਇਕ ਪਿੰਡ ਤੋਂ ਆਏ ਹਾਂ। ਉਨ੍ਹਾ ਨੇ ਗੁਆਂਢੀਆਂ ਦੇ ਘਰ ਅਚਨਚੇਤ ਗੰਦ (ਮਨੁੱਖੀ ਵਿਸ਼ਟਾ) ਡਿੱਗਣ ਬਾਰੇ ਦੱਸਿਆ, ਉਨ੍ਹਾਂ ਕਿਹਾ ਕਿ ਕਾਫੀ ਸਮੇਂ ਤੋਂ ਘਰ ਵਿਚ ਗੰਦ ਡਿੱਗ ਰਿਹਾ ਹੈ, ਪਰ ਹੁਣ ਇਹ ਦਿਨ ਵਿਚ ਕਈ ਕਈ ਵਾਰ ਡਿੱਗਣ ਲੱਗਾ ਹੈ। ਪਰਵਾਰ ਬਹੁਤ ਪਰੇਸ਼ਾਨ ਹੈ। ਤੁਸੀਂ ਸਾਡੀ ਮੱਦਦ ਕਰੋ। ਅਸੀਂ ਉਨ੍ਹਾਂ ਦੀ ਗੱਲ ਸੁਣਕੇ ਉਹਨਾਂ ਦੇ ਪਿੰਡ ਪਹੁੰਚਣ ਦੀ ਤਾਰੀਖ ਮਿਥ ਲਈ।

ਜੋਨ ਪ੍ਰਧਾਨ ਹਰਜੀਤ ਸਿੰਘ ਰਵੀ, ਜੋਨ ਸਕੱਤਰ ਮੁਖਵਿੰਦਰ ਸਿੰਘ, ਕਾਮਰੇਡ ਦਰਸ਼ਨ ਸਿੰਘ ਅਤੇ ਮਾ: ਬਲਬੀਰ ਸਿੰਘ ਤੇ ਆਧਾਰਿਤ ਮੈਂਬਰਾਂ ਦੀ ਇਕ ਪੜਤਾਲੀਆ ਟੀਮ ਮਿਥੇ ਹੋਏ ਸਮੇਂ ਤੇ ਪਹੁੰਚ ਗਈ। ਪਰਵਾਰ ਦੇ ਸਾਰੇ ਮੈਂਬਰਾਂ ਨੂੰ ਇਕੱਠਿਆਂ ਕਰਕੇ ਕੁਝ ਸ਼ਰਤਾਂ ਦੱਸੀਆ ਗਈਆਂ। ਉਨ੍ਹਾਂ ਵਲੋਂ ਟੀਮ ਨੂੰ ਪੂਰਾ ਸਹਿਯੋਗ ਦੇਣ ਦਾ ਵਾਅਦਾ ਕਰਨ ਉਪਰੰਤ ਪੜਤਾਲ ਸ਼ੁਰੂ ਕੀਤੀ ਗਈ।

ਘਰ ਵਿਚ ਪਰਵਾਰ ਦਾ ਮੁਖੀ ਉਮਰ 30 ਸਾਲ, ਉਸਦੀ ਪਤਨੀ 28 ਸਾਲ, ਚਾਰ ਬੱਚੇ ਜਿੰਨਾ ਵਿਚੋਂ ਵੱਡੇ ਲੜਕੇ ਦੀ ਉਮਰ13 ਸਾਲ ਸੀ। ਉਸ ਦੀਆਂ ਦੋ ਭੈਣਾਂ 26 ਸਾਲ ਤੇ 24 ਸਾਲ ਅਤੇ ਇਕ

ਸਾਲੀ ਦੀ ਲੜਕੀ 13-14 ਸਾਲ ਸਨ। ਇਨ੍ਹਾਂ ਤੋਂ ਇਲਾਵਾ ਬਾਕੀ ਪਰਵਾਰ ਦੇ ਮੈਂਬਰ ਥੋੜੀ ਹੀ ਦੂਰ ਇਕ ਬਾਗ ਵਿਚ ਕੰਮ ਕਰਦੇ ਸਨ। ਉਹ ਕਦੇ ਕਦੇ ਹੀ ਘਰ ਆਉਂਦੇ ਸਨ। ਪੜਤਾਲ ਕਰਨ ਸਮੇਂ ਪਤਾ ਲੱਗਾ ਕਿ ਘਰ ਵਿਚ ਗੰਦ ਡਿੱਗਣ ਦਾ ਸਿਲਸਿਲਾ ਅਪਰੈਲ ਮਹੀਨੇ ਤੋਂ ਸ਼ੁਰੂ ਹੋਇਆ ਹੈ। ਸਭ ਤੋਂ ਪਹਿਲਾਂ ਵਿਹੜੇ ਵਿਚ ਬਰਕੈਨ ਹੇਠਾਂ ਗੰਦ ਮਿਲਿਆ। ਫਿਰ ਕਈ ਕਈ ਦਿਨਾਂ ਬਾਅਦ ਵਿਹੜੇ ਵਿਚ ਵੱਖ-ਵੱਖ ਥਾਵਾਂ ਤੇ ਗੰਦ ਡਿਗਦਾ ਰਿਹਾ। ਪਿਛਲੇ ਇਕ ਮਹੀਨੇ ਤੋਂ ਇਹ ਗੰਦ ਕਦੀ ਸ਼ਬਜੀ, ਕਦੀ ਆਟੇ ਵਿਚ ਡਿੱਗਣ ਲੱਗਾ। ਇਕ ਦਿਨ ਤਾਂ ਘਰ ਵਿਚ ਆਏ ਪ੍ਰਹੁਣਿਆਂ ਨੂੰ ਚਾਹ ਫੜਾਉਣ ਲੱਗਿਆਂ ਵਿੱਚ ਗੰਦ ਵੇਖਿਆ ਗਿਆ। ਐਤਵਾਰ ਨੂੰ ਸਵੇਰ ਸਵੇਰ ਘਰ ਵਿਚ ਬਾਬਾ ਵਡਭਾਗ ਸਿੰਘ ਦੀ ਫੋਟੋ ਅੱਗੇ, ਜਿੱਥੇ ਧੂਫ ਜਗਾਈ ਜਾਂਦੀ ਸੀ ਉਸ ਦੇ ਅੱਗੇ ਕਾਗਜ਼ ਵਿਚ ਲਪੇਟਿਆ ਗੰਦ ਮਿਲਿਆ। ਦੋ-ਤਿੰਨ ਦਿਨਾਂ ਤੋਂ ਘਰ ਵਿਚ ਇਕੋ ਹੀ ਦਿਨ ਵਿਚ ਛੇ-ਸੱਤ ਵਾਰ ਗੰਦ ਡਿੱਗਣ ਲੱਗਾ। ਇਨ੍ਹਾਂ ਘਟਨਾਵਾਂ ਦੇ ਦੌਰਾਨ ਪਰਵਾਰ ਦੇ ਮੈਂਬਰਾਂ ਵਲੋਂ ਇਲਾਕੇ ਦੇ ਅਖੌਤੀ ਸਾਧਾਂ, ਸਿਆਣਿਆਂ ਕੋਲ ਜਾ ਕੇ ਚੌਕੀਆਂ ਭਰੀਆਂ ਗਈਆਂ, ਮੂੰਹੋਂ ਮੰਗੀਆਂ ਰਕਮਾਂ ਵੀ ਦਿੱਤੀਆਂ ਗਈਆਂ, ਪਰ ਘਟਨਾਵਾਂ ਨਾ ਰੁਕੀਆਂ। ਕੁਝ ਲੋਕ ਇਨ੍ਹਾਂ ਘਟਨਾਵਾਂ ਮਗਰ ਗੈਬੀ ਸ਼ਕਤੀ, ਖੇਤਪਾਲ ਦਾ ਪਹਿਰਾ ਹੋਣ ਦਾ ਅੰਦਾਜ਼ਾ ਲਾਉਣ ਲੱਗੇ।

ਮਸਲਾ ਕੀ ਸੀ ? ਮਸਲਾ ਇਹ ਸੀ ਕਿ ਇਸ ਘਰ ਵਿਚ ਮੁਖੀ ਦੀ ਰਿਸ਼ਤੇਦਾਰ ਲੜਕੀ ਜੋ ਇਸ ਘਰ ਵਿਚ ਕਾਫੀ ਸਮੇਂ ਤੋਂ ਪੱਕੇ ਤੌਰ 'ਤੇ ਰਹਿ ਰਹੀ ਸੀ ਉਸ ਨੂੰ ਪਰਵਾਰ ਦੇ ਮੁਖੀ ਵੱਲੋਂ ਛੇਵੀਂ ਜਮਾਤ ਵਿਚੋਂ ਫੇਲ੍ਹ ਹੋਣ ਕਾਰਨ ਪੜ੍ਹਨੋਂ ਹਟਾ ਲਿਆ ਸੀ। ਪੜਾਈ ਚਾਲੂ ਰੱਖਣ ਦੀ ਪ੍ਰਬਲ ਇੱਛਾ ਦੀ ਪੂਰਤੀ ਲਈ ਪਰਵਾਰ ਨੂੰ ਸਬਕ ਸਿਖਾਉਣ ਅਤੇ ਤੰਗ-ਪ੍ਰੇਸ਼ਾਨ ਕਰਨ ਲਈ ਇਹ ਡਰਾਮਾ ਉਸ ਵੱਲੋਂ ਰਚਿਆ। ਪੜਤਾਲੀਆ ਟੀਮ ਨੇ ਉਸਨੂੰ ਭਵਿੱਖ ਵਿਚ ਅਜਿਹਾ ਨਾ ਕਰਨ ਦਾ ਲਿਖਤੀ ਭਰੋਸਾ ਲੈਕੇ ਉਸਦੀ ਸਮੱਸਿਆ ਨੂੰ ਹੱਲ ਕਰ ਦਿੱਤਾ। ਹੁਣ ਉਸ ਘਰ ਵਿਚ ਕਦੇ ਅਜਿਹਾ ਨਹੀਂ ਵਾਪਰਿਆ ਅਤੇ ਲੜਕੀ ਸਕੂਲ ਵਿਚ ਪੜ੍ਹ ਰਹੀ ਹੈ।

**ਬਲਬੀਰ ਸਿੰਘ ਪਰਵਾਨਾ**

**ਚੰਡੀਗੜ੍ਹ ਜੋਨ :**

ਸੁਸਾਇਟੀ ਦੇ ਚੰਡੀਗੜ ਜੋਨ ਵਲੋਂ ਚੰਡੀਗੜ ਦੇ ਸੈਕਟਰ-17 ਦੇ ਪਲਾਜ਼ਾ ਮੈਦਾਨ ਵਿਚ ਮੇਲੇ ਵਾਂਗ ਤੁਰਦੇ-ਫਿਰਦੇ ਲੋਕਾਂ ਲਈ ਤਰਕਸ਼ੀਲ ਚੇਤਨਾ ਪਰਦਰਸ਼ਨ ਕੀਤਾ ਗਿਆ। ਬੈਨਰਾਂ ਅਤੇ ਤਖਤੀਆਂ ਤੇ ਲਿਖੇ ਤਰਕਸ਼ੀਲ ਮਾਟੋ ਦੇ ਨਾਲ ਮੈਂਬਰਾਂ ਨੇ ਆਪਣੀਆਂ ਕਮੀਜ਼ਾਂ ਨਾਲ ਤਰਕਸ਼ੀਲ ਸਾਹਿਤ ਦੀਆਂ ਪੱਟੀਆਂ ਲਗਾਈਆਂ ਹੋਈਆਂ ਸਨ। ਸੈਕਟਰ ਸਤਾਰਾਂ ਵਿਚ ਨਿਵੇਕਲਾ ਹੀ ਦ੍ਰਿਸ਼ ਪੇਸ਼ ਹੋ ਰਿਹਾ ਸੀ। ਜੋਨ ਸਕੱਤਰ ਅਜੀਤ ਪ੍ਰਦੇਸੀ ਆਪਣੇ ਕਲਾਤਮਕ ਢੰਗ ਨਾਲ ਜਾਦੂ ਦੇ ਟ੍ਰਿਕਾਂ ਦੀ ਸਹਾਇਤਾ ਨਾਲ ਬਾਬਿਆਂ ਦੇ ਡੇਰਿਆਂ ਅਤੇ ਸਮਾਜ ਵਿਚ ਪਾਏ ਜਾ ਰਹੇ ਵਹਿਮ-ਭਰਮ ਬਾਰੇ ਲੋਕਾਂ ਨੂੰ ਸਪਸ਼ਟ ਕਰ ਰਿਹਾ ਸੀ। ਰੋਪੜ ਤੋਂ ਪਵਨ ਰੱਤੋਂ ਨੇ ਅੰਧਵਿਸ਼ਵਾਸ਼ਾਂ ਉਤੇ, ਮੁਹਾਲੀ ਤੋਂ ਜਸਵੰਤ ਨੇ ਤਰਕਸ਼ੀਲ ਲਹਿਰ ਬਾਰੇ, ਚੰਡੀਗੜ ਤੋਂ ਪ੍ਰਧਾਨ ਜੋਗਾ ਸਿੰਘ ਨੇ ਜੋਤਸ਼ੀਆਂ ਨੂੰ ਨੱਥ ਪਾਉਣ ਬਾਰੇ ਗੱਲ ਕੀਤੀ। ਕ੍ਰਿਸ਼ਨ ਰਾਹੀ ਨੇ ਵੀ ਤਰਕਸ਼ੀਲ ਕਵਿਤਾ ਨਾਲ ਹਾਜ਼ਰੀ ਲਗਾਈ। ਇਸ ਪਰਦਰਸ਼ਨੀ ਵਿਚ ਖਰੜ ਤੋਂ ਪ੍ਰਧਾਨ ਇਕਬਾਲ ਸਿੰਘ, ਦਿਲਬਾਗ, ਮੋਹਾਲੀ ਤੋਂ ਪ੍ਰਧਾਨ ਸੁਰਜੀਤ, ਪ੍ਰਵੀਨ, ਰਵਿੰਦਰ ਅਤੇ ਚੰਡੀਗੜ ਇਕਾਈ ਤੋਂ ਪ੍ਰੇਮ ਸਿੰਘ, ਰਾਜ ਕੁਮਾਰ ਨੇ ਵੀ ਸ਼ਿਰਕਤ ਕੀਤੀ। ਅੰਤ ਵਿਚ ਜੋਨ ਪ੍ਰਧਾਨ ਗੁਰਮੀਤ ਖਰੜ ਨੇ ਸੁਸਾਇਟੀ ਦੇ ਕੰਮਾਂ ਬਾਰੇ ਅਤੇ ਇਸਦੇ ਉਦੇਸ਼ ਬਾਰੇ ਗੱਲ ਕਰਦੇ ਹੋਏ ਅਖੌਤੀ ਬਾਬਿਆਂ, ਤਾਂਤਰਿਕਾਂ, ਸਾਧਾਂ, ਚੇਲਿਆਂ ਨੂੰ ਸ਼ਕਤੀ ਵਿਖਾਣ ਬਾਰੇ ਚੁਣੌਤੀ ਦਿੱਤੀ।

**ਗੁਰਮੀਤ ਖਰੜ, ਪ੍ਰਧਾਨ, ਚੰਡੀਗੜ ਜੋਨ**

**ਇਕਾਈ ਖਰੜ:**

ਮਿਤੀ 30 ਸਤੰਬਰ ਦਿਨ ਐਤਵਾਰ ਨੂੰ ਇਕਾਈ ਖਰੜ ਵੱਲੋਂ ਸ਼ਹੀਦ ਭਗਤ ਸਿੰਘ ਦੇ ਜਨਮ ਦਿਨ ਤੇ ਦੇਸ਼ ਦੇ ਸ਼ਹੀਦਾਂ ਨੂੰ ਸਮਰਪਿਤ ਇਕ ਤਰਕਸ਼ੀਲ ਚੇਤਨਾ ਕਾਫਲਾ ਪਿੰਡ ਖਾਨਪੁਰ, ਭਾਗੂ ਮਾਜਰਾ, ਰੁੜਕੀ ਪੱਕੀ, ਮਾਮੂਪੁਰ, ਵਿਚ ਕੱਢਿਆ ਗਿਆ ਜਿਸ ਵਿਚ ਤਰਕਸ਼ੀਲ ਵਿਚਾਰ, ਵਹਿਮਾਂ-ਭਰਮਾਂ ਅਤੇ ਅੰਧਵਿਸ਼ਵਾਸ਼ੀ ਘਟਨਾਵਾਂ ਬਾਰੇ ਜਾਣਕਾਰੀ ਦੇਣ ਤੋਂ ਇਲਾਵਾ ਜਾਦੂ ਸ਼ੋਅ ਵੀ ਕੀਤੇ ਗਏ ! ਜਾਦੂ ਸ਼ੋਅ ਸ੍ਰੀ ਇਕਬਾਲ ਸਿੰਘ, ਪ੍ਰਧਾਨ, ਸਤਨਾਮ ਦਾਊਂ, ਰਣਧੀਰ ਸਿੰਘ, ਵਹਿਮਾਂ ਭਰਮਾਂ ਬਾਰੇ ਪਵਨ ਰੱਤੋਂ, ਸਟੇਜ ਸਕੱਤਰੀ ਸ੍ਰੀ ਸੁਖਵੀਰ ਸਿੰਘ, ਪ੍ਰਦਰਸ਼ਨੀ ਸ੍ਰੀ ਜਸਪਾਲ ਬੜਾਲਾ, ਸ੍ਰੀ ਦਿਲਬਾਗ ਸਿੰਘ ਤੇ ਕੁਲਵਿੰਦਰ ਮੜੋਲੀ ਨੇ ਲਗਾਈ ਅਤੇ ਸ੍ਰੀ ਗੁਰਮੀਤ ਖਰੜ ਅਤੇ ਸ੍ਰੀ ਅਜੀਤ ਪ੍ਰਦੇਸੀ ਮੁੱਖ ਬੁਲਾਰਿਆਂ ਵਜੋਂ ਬੋਲੇ।

**ਗੁਰਮੀਤ ਖਰੜ**

ਇਨਾਂ ਹੀ ਸਾਥੀਆਂ ਵੱਲੋਂ ਸ਼ਹੀਦ ਭਗਤ ਸਿੰਘ ਦੇ ਜਨਮ ਦਿਵਸ ਨੂੰ ਸਮਰਪਿਤ ਪਿੰਡ ਭੂੱਟੋ, ਤਖਤਗੜ, ਰਾਏਪੁਰ ਅਤੇ ਝੱਜ, ਬਲਾਕ ਨੂਰਪੁਰਬੇਦੀ (ਰੋਪੜ) ਵਿਚ ਤਰਕਸ਼ੀਲ ਚੇਤਨਾ ਮਾਰਚ ਕੱਢਿਆ ਗਿਆ ਜਿਸ ਵਿਚ ਜ਼ਾਦੂ ਸ਼ੋਅਤੇ ਤਰਕਸ਼ੀਲ ਵਿਚਾਰ ਪੇਸ਼ ਕੀਤੇ ਗਏ। ਇਸ ਟੀਮ ਵਿਚ ਅਜੀਤ ਪ੍ਰਦੇਸੀ, ਅਮਰਨਾਥ, ਪਵਨ ਰੱਤੋਂ, ਨਵਤੇਜ ਬੱਬੀ, ਹਰਨੇਕ ਸਿੰਘ ਚੱਕ ਕਰਮਾਂ, ਮਾ: ਦਵਿੰਦਰ ਤਖਤਗੜ੍ਹ, ਦਵਿੰਦਰ ਸਰਥਲੀ, ਰਜੀਵ ਕੁਮਾਰ (ਮਾਸਟਰ), ਸਰਪੰਚ ਬਲਬੀਰ ਸਿੰਘ, ਬਲਜੀਤ ਸਿੰਘ ਸ਼ਾਮਲ ਸਨ।

ਉਪਰੋਕਤ ਤੋਂ ਇਲਾਵਾ ਪਿੰਡ ਹਿਰਦੇਪੁਰ ਖੇੜੀ(ਰੋਪੜ) ਵਿਚ ਗੁਰਸ਼ਰਨ ਭਾਅ ਜੀ ਦੇ ਨਾਟਕਾਂ ਵਾਲਾ ਇੱਕ ਸਭਿਆਚਾਰਕ ਪ੍ਰੋਗਰਾਮ ਕਰਵਾਇਆ ਗਿਆ ਜਿਸ ਵਿਚ ਜਾਦੂ ਸ਼ੋਅ ਅਤੇ ਤਰਕਸ਼ੀਲ ਵਿਚਾਰ ਪੇਸ਼ ਕੀਤੇ ਗਏ। ਨਾਲ ਹੀ ਪਿੰਡ ਸੈਣੀ ਮਾਜਰਾ (ਨੂਰਪੁਰਬੇਦੀ) ਵਿਚ ਵੀ ਜਾਦੂ ਸ਼ੋ ਅਤੇ ਵਹਿਮਾਂ-ਭਰਮਾਂ ਬਾਰੇ ਤਰਕਸ਼ੀਲ ਵਿਚਾਰ ਪੇਸ਼ ਕੀਤੇ ਗਏ। ਇਸ ਟੀਮ ਵਿਚ ਅਜੀਤ ਪ੍ਰਦੇਸੀ, ਅਮਰਨਾਥ, ਪਵਨ ਰੱਤੋਂ ਅਤੇ ਦਵਿੰਦਰ ਸਰਥਲੀ ਸ਼ਾਮਲ ਹੋਏ।

**ਅਜੀਤ ਪ੍ਰਦੇਸੀ**

**ਇਕਾਈ ਬਰਗਾੜੀ :**

ਇਕਾਈ ਬਰਗਾੜੀ ਵੱਲੋਂ ਤੋਰਿਆ ਗਿਆ ਤਰਕਸ਼ੀਲ ਕਾਫਲਾ ਕੋਟਕਪੂਰਾ, ਵਾੜਾ ਦਰਾਕਾ, ਖਾਰਾ ਅਤੇ ਵਾਂਦਰ ਜਟਾਣਾ ਵਿਖੇ ਗਿਆ ਜਿੱਥੇ ਤਰਕਸ਼ੀਲਾਂ ਨੇ ਵਿਗਿਆਨਕ ਸੋਚ ਦਾ ਹੋਕਾ ਦਿੱਤਾ। ਕੈਂਟਰ, ਜੀਪ, ਕਾਰ ਅਤੇ ਸਕੂਟਰਾਂ ਤੇ ਸਵਾਰ ਤਰਕਸ਼ੀਲ ਵਰਕਰਾਂ ਅਤੇ ਸਮਰਥਕਾਂ ਦਾ ਸਾਰੇ ਪਿੰਡਾਂ ਵਿਚ ਸ਼ਾਨਦਾਰ ਸਵਾਗਤ ਹੋਇਆ। ਸਰਵਸ੍ਰੀ ਰਾਜਪਾਲ ਸਿੰਘ, ਅਵਤਾਰ ਗੋਂਦਾਰਾ ਐਡਵੋਕੇਟ ਅਤੇ ਰਾਜਿੰਦਰਜੀਤ ਨੇ ਸੁਸਾਇਟੀ ਦੀ ਸਮੁੱਚੀ ਸਮਝ ਤੋਂ ਲੋਕਾਂ ਨੂੰ ਜਾਣੂੰ ਕਰਵਾਇਆ ਅਤੇ ਭੂਤ-ਪ੍ਰੇਤ, ਜਾਦੂ-ਟੂਣੇ, ਵਹਿਮ-ਭਰਮ, ਜੋਤਿਸ਼ ਅਤੇ ਕਿਸਮਤਵਾਦ ਦੇ ਆਪਣੀਆਂ ਠੋਸ ਦਲੀਲਾਂ ਰਾਹੀਂ ਪੋਲ ਖੋਲ੍ਹੇ। ਸਰਵਸ੍ਰੀ ਗੁਰਜਿੰਦਰ ਸਿੰਘ, ਸੁਖਰਾਜ ਸਿੰਘ, ਲਖਵਿੰਦਰ ਹਾਲੀ ਨੇ ਜਾਦੂ ਦੇ



ਟਰਿੱਕਾਂ ਰਾਹੀਂ ਇਸਦੀ ਅਸਲੀਅਤ ਬਾਰੇ ਦੱਸਿਆ। ਜਸਵੰਤ ਜੱਸ, ਰਾਜ ਕੁਮਾਰ ਆਦਿ ਨੇ ਹਰ ਪਿੰਡ ਵਿਚ ਪੁਸਤਕ ਪ੍ਰਦਰਸ਼ਨੀ ਲਗਾਈ ਅਤੇ ਵਿਗਿਆਨਕ ਸਹਿਤ ਚੋਖੀ ਗਿਣਤੀ ਵਿਚ ਵੇਚਿਆ।

**ਇਕਾਈ ਬਰਗਾੜੀ:**

ਆਈ ਟੀ ਆਈ ਫਰੀਦਕੋਟ ਦੇ ਸੱਦੇ ਤੇ ਸੰਸਥਾ ਦੇ ਵਿਦਿਆਰਥੀਆਂ ਨੂੰ ਸ੍ਰੀ ਰਾਜਪਾਲ ਸਿੰਘ ਅਤੇ ਅਵਤਾਰ ਗੋਂਦਾਰਾ ਨੇ ਸੰਬੋਧਨ ਕਰਦਿਆਂ ਉਨ੍ਹਾਂ ਨੂੰ ਮੁਕੰਮਲ ਤੌਰ 'ਤੇ ਵਿਗਿਆਨਕ ਸੋਚ ਅਪਣਾ ਕੇ ਇਕ ਨਵੇਂ-ਨਰੋਏ ਸਮਾਜ ਦੀ ਸਿਰਜਣਾ ਕਰਨ ਦਾ ਸੱਦਾ ਦਿੱਤਾ। ਵਿਦਿਆਰਥੀਆਂ ਨੇ ਇਸ ਤੋਂ ਪ੍ਰਭਾਵਿਤ ਹੋ ਕੇ ਇਕ ਤਰਕਸ਼ੀਲ ਸਮਾਗਮ ਸੰਸਥਾ ਵਿਖੇ ਕਰਵਾਉਣ ਦਾ ਫੈਸਲਾ ਕੀਤਾ। ਲੈਕਚਰ ਦਾ ਪ੍ਰਬੰਧ ਸ੍ਰੀ ਦਵਿੰਦਰ ਅਰਸ਼ੀ ਇਨਸਟਰਕਟਰ ਨੇ ਕੀਤਾ।

**ਜਸਵੰਤ ਜੱਸ, ਸਕੱਤਰ ਇਕਾਈ ਬਰਗਾੜੀ**

**ਸੰਗਰੂਰ ਇਕਾਈ :**

ਇਕਾਈ ਸੰਗਰੂਰ ਵੱਲੋਂ ਗੁਰੂ ਨਾਨਕ ਸੀਨੀ: ਸੈਕੰਡਰੀ ਸਕੂਲ ਵਿਚ ਨਾਟਕਾਂ ਦਾ ਪਰੋਗਰਾਮ ਆਯੋਜਿਤ ਕੀਤਾ ਗਿਆ ਜਿਸ ਵਿਚ ਸੈਮੂਅਲ ਦੀ ਨਿਰਦੇਸ਼ਨਾ ਅਧੀਨ ਲੋਕ ਕਲਾ ਮੰਚ ਲਹਿਰਾਗਾਗਾ ਵੱਲੋਂ " ਮਿੱਟੀ ਰੁਦਨ ਕਰੇ ਅਤੇ ਬਾਲ ਭਗਵਾਨ" ਨਾਟਕ ਖੇਡੇ ਗਏ। ਇਸ ਤੋਂ ਇਲਾਵਾ ਮਾਸਟਰ ਦੇਸ ਰਾਜ ਅਤੇ ਡਾ ਜਗਦੀਸ਼ ਦੀ ਪਾਰਟੀ ਨੇ ਪਰੰਪਰਾਗਤ ਢੰਗ ਨਾਲ ਅਗਾਂਹਵਧੂ ਗੀਤ ਗਾਏ।

ਇਸ ਪ੍ਰੋਗਰਾਮ ਦੇ ਮੁੱਖ ਮਹਿਮਾਨ ਨੀਲ ਕੰਠ ਅਵ੍ਹਾਤ, ਐਸ ਡੀ ਐਮ, ਸੰਗਰੂਰ ਨੇ ਕਿਹਾ ਕਿ ਤਰਕਸ਼ੀਲ ਸੁਸਾਇਟੀ ਬੜੇ ਹੀ ਸਾਹਸ ਅਤੇ ਦਲੇਰੀ ਵਾਲਾ ਕੰਮ ਕਰ ਰਹੀ ਹੈ ਅਤੇ ਨਾਲ ਹੀ ਕਿਹਾ ਕਿ ਸਾਨੂੰ ਕਿਸੇ ਵੀ ਗੱਲ ਨੂੰ ਬਿਨ੍ਹਾਂ ਸੋਚੇ-ਸਮਝੇ ਨਹੀਂ ਮੰਨ ਲੈਣਾ ਚਾਹੀਦਾ। ਉਨ੍ਹਾਂ ਉਦਾਹਰਣਾਂ ਦਿੰਦੇ ਕਿਹਾ ਕਿ ਕਈ ਵਾਰੀ ਜਦੋਂ ਕਿਸੇ ਵਿਅਕਤੀ ਨੂੰ ਸੱਪ ਕੱਟ ਲੈਂਦਾ ਹੈ ਤਾਂ ਉਸ ਨੂੰ ਕਿਸੇ ਧਾਰਮਿਕ ਸਥਾਨ 'ਤੇ ਲੈ ਜਾਂਦੇ ਹਾਂ ਅਤੇ ਕਈ ਵਾਰੀ ਬੰਦਾ ਠੀਕ ਹੋ ਜਾਂਦਾ ਹੈ ਜਦ ਕਿ ਸਾਰੇ ਸੱਪ ਜ਼ਹਿਰੀਲੇ ਨਹੀਂ ਹੁੰਦੇ। ਪਰ ਅਸੀਂ ਉਸ ਵਿਅਕਤੀ ਦੇ ਠੀਕ ਹੋਣ ਨੂੰ ਪ੍ਰਮਾਤਮਾ ਨਾਲ ਜੋੜ ਲੈਂਦੇ ਹਾਂ।

ਡਾ ਏ ਐਸ ਮਾਨ ਨੇ ਦੱਸਿਆ ਕਿ ਆਮ ਲੋਕਾਂ ਨੂੰ ਦਿਮਾਗ ਦੇ ਕੰਮ ਕਰਨ ਦੇ ਢੰਗ ਦਾ ਪਤਾ ਨਾ ਹੋਣ ਕਾਰਨ ਉਹ ਮਾਨਸਿਕ ਰੋਗਾਂ ਨੂੰ ਭੂਤੇ-ਪ੍ਰੇਤਾਂ, ਕਸਰ-ਛਾਇਆ ਨਾਲ ਜੋੜ ਲੈਂਦੇ ਹਨ। ਪ੍ਰੋ ਜਗਦੇਵ ਸਿੰਘ ਸੋਹੀ ਨੇ ਕਿਹਾ ਕਿ ਤਰਕਸ਼ੀਲ ਸੁਸਾਇਟੀ ਪਿਛਲੇ ਸੋਲ੍ਹਾਂ ਸਾਲਾਂ ਤੋਂ ਵੱਖ ਵੱਖ ਖੇਤਰਾਂ ਵਿਚ ਜਿਵੇਂ ਪਿੰਡਾਂ ਅਤੇ ਸ਼ਹਿਰਾਂ ਵਿਚ ਤਰਕਸ਼ੀਲ ਮੇਲੇ, ਸਕੂਲਾਂ ਤੇ ਕਾਲਜਾਂ ਵਿਚ ਭਾਸ਼ਣ ਮੁਕਾਬਲੇ ਅਤੇ ਆਪਣੇ ਮੈਂਬਰਾਂ ਦੀ ਤਰਕਸ਼ੀਲ ਵਿਚਾਰਾਂ ਵਿਚ ਪਰਪੱਕਤਾ ਲਈ ਸੈਮੀਨਾਰ ਅਤੇ ਵਰਕਸ਼ਾਪਾਂ ਦਾ ਪ੍ਰਬੰਧ ਕਰਦੀ ਹੈ। ਜੋਨ ਪ੍ਰਧਾਨ ਮਾਸਟਰ ਪਰਮ ਵੇਦ ਨੇ ਸੁਸਾਇਟੀ ਵੱਲੋਂ ਹੱਲ ਕੀਤੇ ਕੇਸਾਂ ਦੀ ਜਾਣਕਾਰੀ ਦਿੱਤੀ।

ਮਾਸਟਰ ਅਮਰੀਕ ਗਾਗਾ ਨੇ ਕਿਹਾ ਕਿ ਕਿਸੇ ਵਿਅਕਤੀ ਦੀਆਂ ਖਾਹਿਸ਼ਾਂ ਦਬੀਆਂ ਰਹਿ ਜਾਣ ਅਤੇ ਸੰਯੁਕਤ ਪਰਵਾਰ ਵਿਚੋਂ ਕਿਸੇ ਨੂੰਹ ਨਾਲ ਵਿਤਕਰਾ ਕੀਤੇ ਜਾਣ ਅਤੇ ਲੜਕੀਆਂ ਨੂੰ ਆਪਣੇ ਵਿਚਾਰ ਖੁੱਲ ਕੇ ਨਾ ਪ੍ਰਗਟ ਕਰਨ ਦੇਣ ਨਾਲ ਵੀ ਕਈ ਕਿਸਮ ਦੇ ਮਾਨਸਿਕ ਰੋਗ ਪੈਦਾ ਹੋ ਜਾਂਦੇ ਹਨ। ਯੂਨਿਟ ਸੰਗਰੂਰ ਦੇ ਸਰਪ੍ਰਸਤ ਗੁਰਹਾਕਮ ਜੀ ਨੇ ਆਏ ਮਹਿਮਾਨਾਂ ਨੂੰ ਜੀ ਆਇਆਂ ਕਿਹਾ। ਮੈਡਮ ਸੰਤੋਖ ਕੌਰ ਨੇ ਔਰਤਾਂ ਨੂੰ ਰੂੜ੍ਹੀਵਾਦੀ ਦ੍ਰਿਸ਼ਟੀਕੋਣ ਤਿਆਗ ਕੇ ਸਮੇਂ ਨਾਲ ਚੱਲਣ ਲਈ ਪ੍ਰੇਰਿਤ ਕੀਤਾ। ਸੰਗਰੂਰ ਦੇ ਸਾਫ ਸੁਥਰੀ ਗਾਇਕੀ ਦੇ ਹਾਮੀ ਸ਼ਿੰਗਾਰਾ ਸਿੰਘ ਚਹਿਲ ਨੇ ਵੀ ਗੀਤ ਪੇਸ਼ ਕੀਤੇ।

ਰਾਮ ਕੁਮਾਰ ਪਟਿਆਲਾ ਨੇ ਕੁੱਝ ਟਰਿੱਕ ਵਿਖਾ ਕੇ ਲੋਕਾ ਨੂੰ ਦੱਸਿਆ ਕਿ ਜਾਦੂ ਇਕ ਕਲਾ ਹੈ, ਹੱਥ ਦੀ ਸਫਾਈ ਅਤੇ ਕੁਝ ਸਮਾਨ ਦਾ ਹੇਰ-ਫੇਰ ਹੈ। ਪਰ ਕੁੱਝ ਚਲਾਕ ਲੋਕ ਇਸ ਨੂੰ ਕੋਈ ਗੈਬੀ ਸ਼ਕਤੀ ਦੱਸਕੇ ਲੋਕਾਂ ਦੀ ਆਰਥਿਕ ਲੁੱਟ ਕਰਦੇ ਹਨ। ਪ੍ਰੋ ਮਲਕੀਤ ਖਟੜਾ ਨੇ ਸਟੇਜ ਦਾ ਸੰਚਾਲਨ ਕਰਦੇ ਹੋਏ ਦੱਸਿਆ ਕਿ ਕਿਸ ਤਰ੍ਹਾਂ ਅਖਬਾਰਾਂ ਵਿਚ ਅਖੌਤੀ ਸੰਤਾਂ ਦੀਆਂ ਕਰਤੂਤਾਂ ਲੋਕਾਂ ਸਾਹਮਣੇ ਆ ਰਹੀਆਂ ਹਨ। ਰਣਬੀਰ ਕਾਲਜ ਦੇ ਵਿਦਿਆਰਥੀਆਂ ਵੱਲੋਂ ਗੁਰਪਾਲ ਸਿੰਘ ਦੀ ਅਗਵਾਈ ਵਿਚ " ਛੜਿਆਂ ਦੀ ਕਾਹਦੀ ਜ਼ਿੰਦਗੀ" ਤੇ ਸਕਿੱਟ ਪੇਸ਼ ਕੀਤਾ ਗਿਆ। ਬੀਬਾ ਸੁਖਵੀਰ ਵੱਲੋਂ ਤਰਕਸ਼ੀਲ ਵਿਚਾਰਧਾਰਾ ਤੇ ਆਧਾਰਿਤ ਮੰਗਲਾਚਰਨ ਪੇਸ਼ ਕੀਤਾ ਗਿਆ। ਮਾ: ਸੱਜਣ ਸਿੰਘ , ਜਸਵੀਰ ਸਿੰਘ ਨੇ ਵੀ ਲੋਕਾਂ ਨੂੰ ਦੱਸਿਆ ਕਿ ਤਰਕਸ਼ੀਲ ਸੁਸਾਇਟੀ ਕਿਸੇ ਵਿਅਕਤੀ ਦੇ ਨਿੱਜੀ ਧਾਰਮਿਕ ਵਿਚਾਰਾਂ ਦੇ ਵਿਰੁੱਧ ਨਹੀਂ ਸਗੋਂ ਧਰਮ ਦੇ ਨਾ ਤੇ ਲੋਕਾ ਦੀ ਲੁੱਟ ਕਰ ਰਹੀਆਂ ਧਾਰਮਿਕ ਜਥੇਬੰਦੀਆਂ, ਅਖੌਤੀ ਸੰਤਾਂ ਤੇ ਡੇਰਿਆਂ ਦਾ ਵਿਰੋਧ ਕਰਦੀ ਹੈ।,

**ਅਮਰਜੀਤ ਸਿੰਘ ਮਾਨ**

**ਇਕਾਈ ਸਾਹਨੇਵਾਲ :**

ਇਸ ਇਕਾਈ ਵਲੋਂ 12 ਅਗਸਤ ਨੂੰ ਸ: ਸੀ: ਸੈਕੰਡਰੀ ਸਕੂਲ ਸਾਹਨੇਵਾਲ ਵਿਖੇ ਜੀਵਨ ਕੀ ਹੈ ? ਮੌਤ ਕੀ ਹੈ ? ਮੌਤ ਤੋਂ ਬਾਅਦ ਮਨੁੱਖੀ ਸਰੀਰ ਦੀ ਉਪਜੋਗਤਾ ਅਤੇ ਔਰਤਾਂ ਵਿਚ ਵਹਿਮ ਭਰਮ ਵਿਸ਼ਿਆਂ ਤੇ ਇਕ ਸੈਮੀਨਾਰ ਕਰਵਾਇਆ ਗਿਆ ਜਿਸਦਾ ਉਦਾਘਾਟਨੀ ਭਾਸ਼ਨ ਕਰਦੇ ਹੋਏ ਇਸੇ ਸਕੂਲ ਦੇ ਪ੍ਰਿਸੀਪਲ ਸ੍ਰੀ ਜਗਦੇਵ ਸਿੰਘ ਗਰਚਾ ਨੇ ਆਪਣੇ ਭਾਸ਼ਨ ਵਿਚ ਤਰਕਸ਼ੀਲ ਸੁਸਾਇਟੀ ਪੰਜਾਬ ਵਲੋਂ ਵਹਿਮਾਂ ਭਰਮਾਂ, ਅੰਧਵਿਸ਼ਵਾਸ਼ਾਂ ਵਿਰੁੱਧ ਲੜਾਈ ਨੂੰ ਸਮੇਂ ਦੀ ਪ੍ਰਮੁੱਖ ਲੜਾਈ ਦੱਸਿਆ ਅਤੇ ਤਰਕਸ਼ੀਲ ਸੁਸਾਇਟੀ ਨੂੰ ਵਿਗਿਆਨਕ ਵਿਚਾਰਧਾਰਾ ਦੇ ਪ੍ਰਚਾਰ ਲਈ ਹਰ ਸੰਭਵ ਸਹਿਯੋਗ ਦੇਣ ਦਾ ਯਕੀਨ ਦਿੱਤਾ। ਇਕਾਈ ਸਕੱਤਰ ਸ੍ਰੀ ਗੁਰਬਚਨ ਸਿੰਘ ਵਲੋਂ ਸੁਸਾਇਟੀ ਬਾਰੇ ਜਾਣ-ਪਛਾਣ ਕਰਾਉਣ ਅਤੇ ਮਹਿਮਾਨਾਂ ਨੂੰ ਜੀ ਆਇਆਂ ਕਹਿਣ ਤੋਂ ਬਾਅਦ ਇਕਾਈ ਪ੍ਰਧਾਨ ਰੁਪਿੰਦਰਪਾਲ ਜੰਡਿਆਲੀ ਨੇ ਬਾਕਾਇਦਾ ਪ੍ਰੋਗਰਾਮ ਸ਼ੁਰੂ ਕਰਨ ਲਈ ਸ੍ਰੀਮਤੀ ਚਰਨਜੀਤ ਕੌਰ (ਡਾ) ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੂੰ ਔਰਤਾਂ ਵਿਚ ਵਹਿਮ ਭਰਮ ਵਿਸ਼ੇ ਤੇ ਪੇਪਰ ਪੜਣ ਲਈ ਬੁਲਾਵਾ ਦਿੱਤਾ।

ਇਸਤੋਂ ਬਾਅਦ ਸ੍ਰੀਮਤੀ ਚਰਨਜੀਤ ਕੌਰ (ਡਾ) ਨੇ ਆਪਣੇ ਪੇਪਰ ਵਿਚ ਦੱਸਿਆ ਕਿ ਆਮ ਧਾਰਨਾ ਹੈ ਕਿ ਔਰਤਾਂ ਮਰਦਾਂ ਨਾਲੋਂ ਵੱਧ ਵਹਿਮਾਂ ਭਰਮਾਂ ਵਿਚ ਫਸੀਆਂ ਹੋਈਆਂ ਹਨ। ਪਰ ਇਹ ਧਾਰਨਾ ਠੀਕ ਨਹੀਂ ਹੈ। ਜਿੰਨੇ ਮਰਦ ਵਹਿਮਾਂ ਭਰਮਾਂ ਵਿਚ ਫਸੇ ਹੋਏ ਹਨ ਉਨੀਆਂ ਹੀ ਔਰਤਾਂ ਫਸੀਆਂ ਹੋਈਆਂ ਹਨ। ਫਰਕ ਸਿਰਫ ਵਹਿਮਾਂ ਭਰਮਾਂ ਦੀ ਕਿਸਮ ਦਾ ਹੈ, ਮਸਲਨ ਜੇ ਔਰਤ ਘਰ ਵਿਚ ਸੁਖ-ਸ਼ਾਤੀ ਆਦਿ ਲਈ ਵਰਤ ਵਗੈਰਾ ਰਖਦੀ ਹੈ ਉਥੇ ਮਰਦ ਮਕਾਨ ਦੀ ਨੀਂਹ ਰੱਖਣ ਸਮੇਂ ਖੁਦ ਪੂਜਾ ਆਦਿ ਕਰਦਾ ਹੈ। ਔਰਤਾਂ ਦੀ ਕੁੱਖ ਵਿਚ ਬੱਚੀਆਂ ਨੂੰ ਜਨਮ ਤੋਂ ਪਹਿਲਾਂ ਹੀ ਮਾਰ ਦੇਣਾ ਮਰਦਾਨਵੀ ਸੋਚ ਦਾ ਹੀ

## ਭਵਨ ਸਹਾਇਤਾ

-ਸਤਨਾਮ ਸਿੰਘ ਦਾਊਂ, ਮੈਂਬਰ ਖਰੜ ਇਕਾਈ.........100.00
-ਮਸ਼ਤਾਕ 'ਜੱਗੀ' ਖਾਨ ਮਿਲਕ ਸੇਵਾਵਾਂ, ਨਦਾਮਪੁਰ.....200.00
(ਰਾਹੀਂ ਬਲਵਿੰਦਰ ਬਰਨਾਲਾ)
-ਸੁਖਵੰਤ ਸਿੰਘ, ਪਿੰਡ ਸਗੋਂਧ...........................150.00
-ਗੁਰਬਿੰਦਰ ਸਿੰਘ ਬੱਬੂ, ਕਾਲਾ ਪਹਿਲਵਾਨ,............500.00
ਚਾਸਲੇਵਾਲਾ (ਪਿਤਾ ਦੀ ਯਾਦ 'ਚ)
(ਰਾਹੀਂ ਸੋਹਨ ਥਾਪਰ)
-ਗੁਰਪ੍ਰੀਤ ਟਾਇਰ ਸਰਵਿਸ, ਕੁਸਲੇਵਾਲਾ................100.00
-ਚਮਨ ਲਾਲ-ਸ਼ਾਮ ਲਾਲ, ਫਗਵਾੜਾ........................151.00

ਕੁੱਲ ਜੋੜ : 1101.00
ਪਿਛਲਾ ਜੋੜ :817296.00
ਹੁਣ ਤੱਕ ਦਾ ਕੁੱਲ ਜੋੜ : 818397.00

---

## ਸੁਸਾਇਟੀ ਸਹਾਇਤਾ

- ਤੇਜ ਸੰਧੂ ਸਮਾਧਵੀ, ਕੈਨੇਡਾ ....................... 1100.00 (ਪਿਤਾ-ਮਾਤਾ ਦੀ ਯਾਦ ਵਿੱਚ)
- ਜਸਵੰਤ ਰਾਏ ਨੈਸਲੇ (ਆਪਣੇ ਪੁੱਤਰ ਜਸਪ੍ਰੀਤ ........500.00 ਦੀ ਸ਼ਾਦੀ ਦੀ ਖੁਸ਼ੀ 'ਤੇ)
- ਰਣਜੀਤ ਸਿੰਘ ਚਾਪੜੇ(ਆਪਣੇ ਪੁੱਤਰ ਦੇ ਜਨਮਤੇ)....100.00
- ਹਰਦੇਵ ਸਿੰਘ ਰਛੀਨ (ਆਪਣੇ ਭਾਣਜੇ ਹਨੀ ਦੇ ......100.00 ਜਨਮ ਤੇ)
- ਗੁਰਦਿਆਲ ਸਿੰਘ,ਰੋਸੀਆਨਾ(ਲੁਧਿਆਣਾ)..........100.00
- ਹਰਵਿੰਦਰ ਸਿੰਘ, ਜੰਡਾਲੀ ਖੁਰਦ ....................100.00
- ਬਲਦੇਵ ਸਿੰਘ ਝਨੇਰ................................100.00
- ਬਾਰਾ, ਪਿੰਡ ਝਨੇਰ....................................50.00

(ਨੋਟ ਰਣਜੀਤ ਸਿੰਘ ਤੋਂ ਲੈਕੇ ਬਾਰਾ ਤੱਕ ਸਾਰੀ ਸਹਾਇਤਾ ਰਣਜੀਤ ਝਨੇਰ ਰਾਹੀਂ ਆਈ)

- ਜਤਿੰਦਰ ਭਾਰਤੀ, ਮੁਕਤਸਰ..........................100.00
- ਮੇਘ ਸਿੰਘ, ਪਿੰਡ ਸ਼ੇਰਪੁਰ .........................100.00
- ਚਰਨਜੀਤ ਸਿੰਘ, ਮੁਕਤਸਰ (ਆਪਣੇ ਬੇਟੇ ਅਰਸ਼ਦੀਪ ਦੇ ਜਨਮ ਦੀ ਖੁਸ਼ੀ ਵਿਚ )................1100.00

---

## ਮੈਗਜ਼ੀਨ ਸਹਾਇਤਾ

- ਲੈਕਚਰਬਾਰਾ ਸੁਖਜੀਵਨ ਸਿੰਘ, ਅਰਬਨ ਅਸਟੇਟ, ਜਲੰਧਰ (ਸੁਖਦੇਵ ਫਗਵਾੜਾ ਰਾਹੀਂ)..................200.00

---

## ਲਾਈਫ ਮੈਂਬਰਸ਼ਿਪ

- ਡਾ: ਬਲਦੇਵ ਸਿੰਘ ਚੱਬਾ, ਯੁਵਕ ਸੇਵਾਵਾਂ ਕਲੱਬ(ਰਜਿ:),ਪਿੰਡ ਚੱਬਾ, ਜ਼ਿਲਾ ਫਿਰੋਜ਼ਪੁਰ।
- ਮੁਖਵਿੰਦਰ ਸਿੰਘ, ਪਿੰਡ ਤੇ ਡਾਕ :ਚੋਹਲਾ ਸਾਹਿਬ
- ਸ਼ਮਸ਼ੇਰ ਸਿੰਘ ਭੁੱਲਰ, ਪਿੰਡ ਭਰਥਵਾਲ, ਜ਼ਿਲਾ ਗੁਰਦਾਸਪੁਰ
- ਅਮ੍ਰਿਤਪਾਲ ਸਿੰਘ ਪੁੱਤਰ ਭਗਵੰਤ ਸਿੰਘ, ਪਿੰਡ ਮਾਂਗੇਵਾਲ।
- ਤੇਜ ਸੰਧੂ ਸਮਾਧਵੀ, ਕੈਨੇਡਾ।
- ਡਾ:ਚਰਨਜੀਤ ਸਿੰਘ ਨਾਭਾ, ਗਰੀਨ ਹਾਊਸ, ਪਟਿਆਲਾ।
- ਸਰਪੰਚ ਮਹਿੰਦਰਜੀਤ ਸਿੰਘ, ਪਿੰਡ ਬਸਤੀ ਵਾਲੀ ਢਖਲੀ ਬਹਿਕ ਗੁੱਜਰਾਂ, ਜ਼ਿਲਾ ਫਿਰੋਜ਼ਪੁਰ।
- ਸਤਨਾਮ ਸਿੰਘ ਮਾਰਫਤ ਸਤਨਾਮ ਮੈਡੀਕਲ ਹਾਲ, ਬੱਸ ਸਟੈਂਡ ਰੁਪੇ ਵਾਲੀ, ਜ਼ਿਲਾ ਜਲੰਧਰ।
- ਮਾਸਟਰ ਗਿਆਨ ਸਿੰਘ ਮਾਰਫਤ ਹੀਰਾ ਫਿਸ਼ ਅਤੇ ਲਰਾਇਲਰ ਫਾਰਮ, ਪਿੰਡ ਤੇ ਡਾਕ : ਮਲਸੀਆਂ, ਜ਼ਿਲਾ ਜਲੰਧਰ।
- ਮਨੋਹਰ ਲਾਲ ਥਾਪਰ, ਨਾਭਾ।
- ਸਵਰਗਵਾਸੀ ਬੇਅੰਤ ਸਿੰਘ ਪਹਿਲਵਾਨ ਪੁੱਤਰ ਪਿਆਰਾ ਸਿੰਘ, ਪਿੰਡ ਤੇ ਡਾਕ: ਚਾਸਵਾਲ, ਜ਼ਿਲਾ ਪਟਿਆਲਾ।
- ਰਾਜ ਕੁਮਾਰ ਮਾਰਫਤ ਭੰਡਾਰੀ ਐਸ ਟੀ ਡੀ , ਪੀ ਸੀ ਓ, ਮੰਡੀ ਗੋਬਿੰਦਗੜ੍ਹ।
- ਕੁਲਦੀਪ ਸਿੰਘ ਗਿੱਲ ਪੁੱਤਰ ਜੁਗਿੰਦਰ ਸਿੰਘ ਗਿੱਲ, ਪਿੰਡ ਤੇ ਡਾਕ : ਮਹੌਲੀ ਕਲਾਂ, ਜ਼ਿਲਾ ਸੰਗਰੂਰ।
- ਗੁਰਪਿਆਰ ਸਿੰਘ ਪੁੱਤਰ ਜਗਮੇਲ ਸਿੰਘ ਸਿੱਧੂ, ਪਿੰਡ ਤੇ ਡਾਕ: ਰੱਤਾ ਖੇੜਾ, ਜ਼ਿਲਾ ਫਿਰੋਜ਼ਪੁਰ।
- ਰਣਧੀਰ ਸਿੰਘ ਸੂਰੇਵਾਲਾ ਮਾਰਫਤ ਰਾਕੇਸ਼ ਜਿੰਦਲ, ਪਿੰਡ ਤੇ ਡਾਕ : ਕੋਟਕਪੂਰ, ਜ਼ਿਲਾ ਫਰੀਦਕੋਟ।
- ਅਵਤਾਰ ਗੋਂਦਾਰਾ, ਜ਼ਿਲਾ ਕਚਹਿਰੀਆਂ, ਫਰੀਦਕੋਟ।
- ਹਰਸੰਗੀਤ ਕੌਰ ਪੁਤਰੀ ਸ:ਜਗਨਾਮ ਸਿੰਘ ਬਰਾੜ, ਪਿੰਡ ਤੇ ਡਾਕ: ਲੱਖੇਵਾਲੀ, ਜ਼ਿਲਾ ਮੁਕਤਸਰ।
- ਪਰਵੀਨ ਕੁਮਾਰੀ ਪੁਤਰੀ ਸ੍ਰੀ ਪ੍ਰਸ਼ੋਤਮ ਰੰਗੂਲਾ, ਪਿੰਡ ਤੇ ਡਾਕ: ਲੱਖੇਵਾਲੀ, ਜ਼ਿਲਾ ਮੁਕਤਸਰ
- ਗੁਰਮੇਲ ਸਿੰਘ ਪੁਤਰ ਸ੍ਰ: ਹਰਨੇਕ ਸਿੰਘ, ਗੁਰੂ ਅੰਗਦ ਨਗਰ, ਗਲੀ ਨੰ: 8, ਕੋਟਕਪੂਰਾ ਰੋਡ, ਮੁਕਤਸਰ।
- ਕੁਲਦੀਪ ਮਾਨੂਕੇ, ਵਿਕਾਸ ਅਫਸਰ, ਪਿੰਡ ਤੇ ਡਾਕ: ਮਾਨੂਕੇ, ਜ਼ਿਲਾ ਮੋਗਾ।
- ਨਰੇਸ਼ ਕੁਮਾਰ ਪੁਤਰ ਸ੍ਰੀ ਸੋਹਣ ਲਾਲ, ਐਸ ਬੀ ਆਈ, ਮਕਾਨ ਨੰ:1005 , ਗਲੀ ਨੰ:1, ਕੱਚਾ ਭਾਗਸਰ ਰੋਡ, ਮੁਕਤਸਰ।
- ਬੀ ਐਸ ਗਿੱਲ, ਪੰਜਾਬ ਡੀਜ਼ਲਜ਼, 148, ਕਟਕ ਰੋਡ, ਭੁਵਨੇਸ਼ਵਰ (ਉੜੀਸਾ)
- ਮੁੱਖ ਅਧਿਆਪਕ, ਸਰਕਾਰੀ ਮਿਡਲ ਸਕੂਲ, ਪਿੰਡ ਤੇ ਡਾਕ: ਉੜਾਂਗ, ਤਹਿ: ਮਲੋਟ, ਜ਼ਿਲਾ ਮੁਕਤਸਰ



ਜਿੰਨੇ ਜੋਗਾ ਵੀ ਤੇ ਜੋ ਵੀ ਹੈ
ਮੇਰਾ ਤੇਰੇ ਰੱਬ ਤੋਂ ਬਿਨਾਂ ਹੀ ਸਰਦਾ ਹੈ
ਉਸ ਆਰਾਧਨਾ ਤੋਂ ਬਿਨਾਂ
ਜੋ ਚੰਗੇ-ਭਲੇ ਮਨੁੱਖ ਨੂੰ ਬਦਲ ਦਏ
ਚਰਨਾਂ ਦੀ ਧੂੜ ਵਿਚ
ਉਸ ਸ਼ੁਕਰਾਨੇ ਤੋਂ ਬਿਨਾਂ
ਜਿਸ ਦੀ ਕੋਈ ਵੀ ਵਜ੍ਹਾ ਨਹੀਂ ਹੁੰਦੀ
ਉਸ ਓਟ ਤੋਂ
ਜਿਹੜੀ ਸਦਾ ਹੀ ਨਿਓਟਿਆਂ ਰਖਦੀ ਹੈ। .........ਪਾਸ਼

ਜਿਲਦ ਨੰ : 1 ਰਜਿ. ਨੰ: PUNPUN/2000/5393 ਅੰਕ ਨੰ: 1

# ਹੱਥ ਤਾਂ ਹੁੰਦੇ ਨੇ ਸਹਾਰਾ ਦੇਣ ਲਈ......

ਹਰ ਮਨੁੱਖ ਦੀ ਜ਼ਿੰਦਗੀ ਕੀਮਤੀ ਹੈ ਪਰ ਉਸ ਮਨੁੱਖ ਦਾ ਜੀਵਨ ਹੋਰ ਵੀ ਮੁੱਲਵਾਨ ਹੈ, ਜੋ ਦੂਸਰਿਆਂ ਲਈ ਜਿਉਂਦਾ ਹੈ। ਅਜਿਹੀ ਹੀ ਬੇਸ਼ਕੀਮਤੀ ਜ਼ਿੰਦਗੀ ਦਾ ਮਾਲਕ ਹੈ, ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦਾ ਸੂਬਾ ਪ੍ਰਧਾਨ ਸ਼੍ਰੀ ਕ੍ਰਿਸ਼ਨ ਬਰਗਾੜੀ। ਪਿਛਲੇ ਡੇਢ ਦਹਾਕੇ ਤੋਂ ਉਸਨੇ ਆਪਣੇ ਜਿਸ ਖ਼ੂਨ ਨਾਲ ਤਰਕਸ਼ੀਲ ਲਹਿਰ ਦੇ ਸਦਾ ਬਹਾਰ ਰੁੱਖ ਨੂੰ ਸਿੰਜਿਆ ਹੈ, ਉਸੇ ਨੂੰ ਇੱਕ ਨਾਮੁਰਾਦ ਬਿਮਾਰੀ ਨੇ ਆ ਘੇਰਿਆ ਹੈ। ਕ੍ਰਿਸ਼ਨ ਬਰਗਾੜੀ ਨੇ ਤਰਕਸ਼ੀਲ ਸੁਸਾਇਟੀ ਤੇ ਲਹਿਰ ਨੂੰ ਪੰਜਾਬ ਵਿੱਚ ਹੀ ਨਹੀਂ, ਸਗੋਂ ਗੁਆਂਢੀ ਰਾਜਾਂ ਤੱਕ ਫੈਲਾਉਣ ਵਿੱਚ ਮੋਢੀ ਰੋਲ ਅਦਾ ਕੀਤਾ। ਉਸ ਦਾ ਹਰ ਸਾਹ, ਹਰ ਖ਼ਿਆਲ ਤੇ ਹਰ ਅਹਿਸਾਸ ਤਰਕਸ਼ੀਲ ਲਹਿਰ ਨਾਲ ਹਮਕਦਮ ਰਿਹਾ ਹੈ। ਲਹਿਰ ਨੂੰ ਨਵੇਂ ਦਿਸਹੱਦੇ ਦੇਣ ਤੇ ਹੋਰ ਵਿਕਸਿਤ ਕਰਨ ਦੇ ਉਸਦੇ ਸੁਪਨਿਆਂ ਨੂੰ ਹਾਲ ਦੀ ਘੜੀ ਸੰਨ੍ਹ ਲੱਗ ਗਿਆ ਹੈ, ਜਿਸ ਸਦਕਾ, ਉਹ ਤਰਕਸ਼ੀਲ ਕਾਫ਼ਲੇ ਤੋਂ ਨਿੱਖੜ ਕੇ, ਗੈਰਸਰਗਰਮ ਹੋ ਕੇ ਇਲਾਜ ਕਰਵਾਉਣ ਲਈ ਮਜ਼ਬੂਰ ਹੈ। ਕ੍ਰਿਸ਼ਨ ਬਰਗਾੜੀ ਨੇ ਬਹੁਤਿਆਂ ਵਾਂਗ ਪੈਸੇ ਕਮਾਉਣ ਤੇ ਜੋੜਨ ਵਾਲੀ ਜ਼ਿੰਗਦੀ ਨਹੀਂ ਜੀਵੀ। ਉਸ ਦਾ ਸਰਮਾਇਆ ਤਰਕਸ਼ੀਲ ਤੇ ਅਗਾਂਹਵਧੂ ਵਿਚਾਰਾਂ ਵਾਲੇ ਸੰਗੀ-ਸਾਥੀ ਹਨ। ਤਿੰਨ ਕੁ ਮਹੀਨੇ ਪਹਿਲਾਂ ਜਦ ਉਸਦੀ ਜ਼ਿੰਦਗੀ ਇਸ ਖ਼ਤਰਨਾਕ ਬਿਮਾਰੀ ਅੱਗੇ ਹਥਿਆਰ ਸੁੱਟਦੀ ਨਜ਼ਰ ਆ ਰਹੀ ਸੀ, ਤਾਂ ਅਮਰੀਕਾ 'ਚ ਹੁਣੇ-ਹੁਣੇ ਈਜਾਦ ਹੋਈ ਦਵਾਈ ਨੇ ਇਕ ਵੇਰਾਂ ਕ੍ਰਿਸ਼ਨ ਬਰਗਾੜੀ ਨੂੰ ਪੈਰਾਂ ਸਿਰ ਕਰ ਦਿੱਤਾ ਹੈ। ਦਵਾਈ ਦਾ, ਇੱਕ ਦਿਨ ਦਾ ਖਰਚ ਪੰਜ ਹਜ਼ਾਰ ਰੁਪਏ ਬਣਦਾ ਹੈ। ਇਹ ਇਲਾਜ ਕਈ ਮਹੀਨੇ ਚੱਲਣ ਦੀ ਸੰਭਾਵਨਾ ਹੈ। ਬਿਮਾਰੀ ਦੇ ਮਹਿੰਗੇ ਇਲਾਜ ਦਾ ਖਰਚਾ ਉਸਦੇ ਪਰਿਵਾਰ ਲਈ ਸੰਭਵ ਨਹੀਂ ਹੈ। ਤਰਕਸ਼ੀਲ ਲਹਿਰ ਦੇ ਕਾਮਿਆਂ, ਹਰਦਰਦਾਂ ਤੇ ਪ੍ਰਸ਼ੰਸਕਾਂ ਦੇ ਹੁੰਦਿਆਂ ਕ੍ਰਿਸ਼ਨ ਬਰਗਾੜੀ ਦੇ ਇਲਾਜ ਲਈ ਪੈਸਿਆਂ ਦੀ ਤੋਟ ਨਹੀਂ ਆਉਣੀ ਚਾਹੀਦੀ। ਆਓ! ਆਪਾਂ ਸਾਰੇ ਆਪਣੇ ਸੁਹਿਰਦ ਆਗੂ ਦੀ ਜ਼ਿੰਦਗੀ ਦੀ ਸਲਾਮਤੀ ਲਈ ਵਿਸ਼ੇਸ਼ ਮੁਹਿੰਮ ਦੇ ਤੌਰ ਤੇ ਆਪੋ ਆਪਣੇ ਵਿਤ ਅਨੁਸਾਰ ਇੱਕ ਦਿਨ, ਹਫਤੇ ਤੇ ਮਹੀਨੇ ਦੀ ਕਮਾਈ ਸਹਾਇਤਾ ਫੰਡ ਦੇ ਰੂਪ 'ਚ ਮੁੱਖ ਦਫ਼ਤਰ ਬਰਨਾਲਾ ਨੂੰ ਭੇਜੀਏ ਤਾਂ ਜੋ ਕ੍ਰਿਸ਼ਨ ਬਰਗਾੜੀ ਜਲਦੀ ਨੌਂ ਬਰ ਨੌਂ ਹੋ ਕੇ ਸਾਡੇ ਕਾਫ਼ਲੇ ਦੀ ਪਹਿਲਾਂ ਵਾਂਗ ਅਗਵਾਈ ਕਰ ਸਕੇ।

-ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:)

If undelivered please return to :

**Tarksheel**

Tarksheel Bhawan, Tarksheel Chowk,
Shanghera Bye Pass,
BARNALA -148101

**BOOK POST**
(Printed Matter)

To ____________________

____________________

____________________

____________________